ੴ ਸਤਿਗੁਰ ਪ੍ਰਸਾਦਿ॥


ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਸੰਮਤ ਨਾਨਕਸ਼ਾਹੀ ੫੫੦ ਅਗਸਤ 2018

ਜਿਲਦ ੬੨ ਅੰਕ ੫

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*
*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥*
*ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥* *(ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੇ ਅੰਦਰ ਭਾਦਰੋਂ ਦੇ ਮਹੀਨੇ ਦੀ ਸਖ਼ਤ ਤੇ ਮੌਸਮੀ ਮੁਸ਼ਕਲਾਂ ਵਾਲੀ ਰੁੱਤ ਨੂੰ ਪਿੱਠਭੂਮੀ ਵਿਚ ਰੱਖਦੇ ਹੋਏ ਮਨੁੱਖ-ਮਾਤਰ ਨੂੰ ਮੌਤ ਦੀ ਅਟੱਲਤਾ ਅਤੇ ਪਰਵਾਰਿਕ ਰਿਸ਼ਤਿਆਂ ਦੀ ਅਸਾਰਤਾ ਤੇ ਪਰਿਵਰਤਨਸ਼ੀਲਤਾ ਬਾਰੇ ਦੱਸਦਿਆਂ ਪ੍ਰਭੂ-ਨਾਮ ਦੇ ਮੂਲ ਤੱਤ ਨੂੰ ਜਾਣਨ ਤੇ ਪਛਾਣਨ ਵਾਸਤੇ ਪ੍ਰੇਰਨਾ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਜੀਵ ਇਸਤਰੀ ਤੋਂ ਉਸ ਦਾ ਜੀਵਨ-ਮਾਰਗ ਖੁੰਝ ਗਿਆ, ਉਸ ਦੀ ਹਾਲਤ ਉਹੀ ਹੈ ਜੋ ਭਾਦਰੋਂ ਮਹੀਨੇ ਦੇ ਭਰਮਾਊ ਗੇੜਿਆਂ ਵਿਚ ਫਸ ਜਾਣ ਵਾਲੇ ਮਨੁੱਖ ਦੀ ਹੁੰਦੀ ਹੈ। ਉਸ ਜੀਵ-ਇਸਤਰੀ ਨੇ ਪ੍ਰਭੂ-ਪਤੀ ਨੂੰ ਭੁਲਾ ਕੇ ਦੂਸਰੇ ਨਾਲ ਪਿਆਰ ਪਾ ਲਿਆ। ਫਿਰ ਜੀਵ-ਇਸਤਰੀ ਨੇ ਭਾਵੇਂ ਲੱਖਾਂ ਹਾਰ-ਸ਼ਿੰਗਾਰ ਕੀਤੇ ਪਰ ਉਹ ਕਿਸੇ ਕੰਮ ਨਾ ਆਏ। ਹਾਰ-ਸ਼ਿੰਗਾਰ ਤਾਂ ਪ੍ਰਭੂ-ਪਤੀ ਨੂੰ ਰਿਝਾਉਣ ਵਾਸਤੇ ਕਰਨੇ ਸਨ। ਸੂਖ਼ਮ ਰਮਜ਼ ਹੈ ਕਿ ਹਾਰ-ਸ਼ਿੰਗਾਰ ਮਨੁੱਖ-ਰੂਪੀ ਜੀਵ-ਇਸਤਰੀ ਦੇ ਨਿਰਮਲ ਸੁੰਦਰ ਆਚਰਣਕ ਗੁਣ ਹਨ। ਪ੍ਰਭੂ ਪ੍ਰੀਤਮ ਜੀ ਗੁਣਾਂ-ਰੂਪੀ ਹਾਰ-ਸ਼ਿੰਗਾਰ ਦੁਆਰਾ ਹੀ ਪ੍ਰਸੰਨ ਹੋ ਸਕਦੇ ਹਨ। ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਦਿਨ ਮਨੁੱਖੀ ਸਰੀਰ ਨੇ ਖ਼ਤਮ ਹੋ ਜਾਣਾ ਹੁੰਦਾ ਹੈ, ਇਨਸਾਨ ਨੂੰ ਉਸ ਵੇਲੇ ਹੀ ਇਸ ਦਾ ਪਤਾ ਚੱਲਦਾ ਹੈ। ਸਰੀਰ 'ਚੋਂ ਜੀਵ-ਆਤਮਾ ਨੂੰ ਲੈ ਜਾਣ ਵਾਲੇ ਕਿਸੇ ਨੂੰ ਥਹੁ-ਪਤਾ ਨਹੀਂ ਦੱਸਦੇ ਕਿ ਉਹ ਉਸ ਨੂੰ ਕਿੱਥੇ ਲੈ ਚੱਲੇ ਹਨ। ਵੱਧ ਤੋਂ ਵੱਧ ਮੋਹ-ਪਿਆਰ ਜਤਾਉਣ ਵਾਲੇ ਵੀ ਉਸ ਘੜੀ ਜਾਣ ਵਾਲੇ ਜੀਵ ਦਾ ਸਾਥ ਛੱਡ ਖਲੋਂਦੇ ਹਨ, ਜਿਨ੍ਹਾਂ ਨਾਲ ਉਸ ਜੀਵ ਨੇ ਬੜਾ ਮੋਹ ਲਾ ਲਿਆ ਹੁੰਦਾ ਹੈ। ਜੀਵ ਇਸ ਅੰਤਲੇ ਸਮੇਂ ਰੁਖ਼ਸਤ ਹੋਣ ਵੇਲੇ ਆਪਣੇ ਦੁਆਰਾ, ਹੱਦੋਂ ਵੱਧ ਸੰਸਾਰਿਕ ਮੋਹ ਕਰਕੇ, ਜੀਵਨ ਉਦੇਸ਼ ਪੂਰਾ ਕਰਨ ਵੱਲ ਧਿਆਨ ਨਾ ਦੇਣ ਦਾ ਦੁੱਖ ਮਨਾਉਂਦਾ ਹੈ। ਹੱਥ ਮਰੋੜਦਾ ਹੈ। ਉਸ ਦਾ ਸਾਰਾ ਸਰੀਰ ਕੰਬਦਾ ਹੈ। ਉਸ ਦਾ ਸਾਧਾਰਨ ਰੰਗ ਪਹਿਲਾਂ ਚਿੱਟੇ ਅਤੇ ਫਿਰ ਕਾਲੇ ਵਿਚ ਬਦਲ ਜਾਂਦਾ ਹੈ। ਪਰੰਤੂ ਹੁਣ ਦੁੱਖ ਮਨਾਉਣ ਨਾਲ ਕੀ ਹੋ ਸਕਦਾ ਹੈ? ਪਰਮਾਤਮਾ ਵੱਲੋਂ ਮਿਲਿਆ ਇਹ ਸਰੀਰ ਤਾਂ ਇਨਸਾਨੀ ਕਰਮਾਂ ਨੂੰ ਬੀਜਣ ਅਤੇ ਪਏ ਬੀਜ ਅਨੁਸਾਰ ਹੀ ਵੱਢੀ ਜਾ ਸਕਣ ਵਾਲੀ ਫ਼ਸਲ ਵਾਲਾ ਖੇਤ ਹੈ। ਹੇ ਮਾਲਕ! ਨਾਨਕ ਵੀ ਆਪ ਦੇ ਪਰਮ ਪਵਿੱਤਰ ਕਿਰਪਾਲੂ ਚਰਨਾਂ ਵਿਚ ਆਸਰਾ ਤੱਕ ਕੇ ਆਇਆ ਹੈ। ਆਪ ਦੇ ਚਰਨ ਹੀ ਸੰਸਾਰ-ਸਾਗਰ ਤੋਂ ਪਾਰ ਲਿਜਾਣ ਵਾਲਾ ਜਹਾਜ਼ ਹਨ। ਉਹ ਇਨਸਾਨ ਜੋ ਸੱਚੇ ਰੂਹਾਨੀ ਪੱਥ-ਪ੍ਰਦਰਸ਼ਕ ਦੀ ਅਗਵਾਈ ਮੰਨ ਲੈਂਦੇ ਹਨ, ਉਹ ਭਾਦਰੋਂ ਮਹੀਨੇ ਵਰਗੇ ਨਰਕ ਵਿਚ ਨਹੀਂ ਪਾਏ ਜਾਂਦੇ। ■

ਸੰਪਾਦਕੀ ਲੇਖ . . .

# ਸਰਬ-ਸਾਂਝੀਵਾਲਤਾ ਦਾ ਅਹਿਸਾਸ ਹੀ ਠੱਲ ਪਾ ਸਕਦਾ ਹੈ ਨਸਲੀ ਹਮਲਿਆਂ ਨੂੰ

*-ਸਤਵਿੰਦਰ ਸਿੰਘ ਫੂਲਪੁਰ**

*੨ ਜੁਲਾਈ, ੨੦੧੮ ਦੀਆਂ ਸਾਰੀਆਂ ਅਖ਼ਬਾਰਾਂ ਭਰੀਆਂ ਪਈਆਂ ਸਨ ਕਿ ਅਫ਼ਗਾਨਿਸਤਾਨ ਵਿਚ ਸਿੱਖਾਂ ਉੱਪਰ ਆਤਮਘਾਤੀ ਹਮਲਾ, ੧੨ ਸਿੱਖਾਂ ਸਮੇਤ ੨੦ ਮੌਤਾਂ। ਅਗਲੇ ਦਿਨ ਦੀਆਂ ਅਖ਼ਬਾਰਾਂ ਵਿਚ ਇਸ ਹਮਲੇ ਵਿਚ ਜਾਨਾਂ ਗਵਾ ਚੁੱਕੇ ਸਿੱਖਾਂ ਦੀ ਗਿਣਤੀ ੧੭ ਦੱਸੀ ਗਈ। ਇਸ ਦੁਖਦਾਈ ਖ਼ਬਰ ਨੇ ਸਮੁੱਚੇ ਸਿੱਖ ਜਗਤ ਨੂੰ ਗਮਗੀਨ ਕਰ ਦਿੱਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਜੋ ਦੁਨੀਆ ਭਰ ਵਿਚ ਵਸਦੇ ਸਿੱਖਾਂ ਦੀ ਪੀੜਾ ਨੂੰ ਆਪਣੀ ਪੀੜਾ ਸਮਝਦੀ ਹੈ, ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਕਹਿਣ 'ਤੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਮੁੱਚੇ ਮੁਲਾਜ਼ਮਾਂ ਨੂੰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਇਕੱਤਰ ਕੀਤਾ। ਮੂਲ ਮੰਤਰ ਦੇ ਜਾਪ ਕਰ ਕੇ ਵਿਛੜੀਆਂ ਰੂਹਾਂ ਨੂੰ ਪਰਮਾਤਮਾ ਦੇ ਚਰਨਾਂ ਵਿਚ ਨਿਵਾਸ ਬਖ਼ਸ਼ਣ ਅਤੇ ਪਿੱਛੇ ਪਰਵਾਰਾਂ ਅਤੇ ਸਮੁੱਚੇ ਸਿੱਖ-ਪੰਥ ਨੂੰ ਭਾਣਾ ਮੰਨਣ ਦਾ ਬਲ ਬਖ਼ਸ਼ਣ ਦੀ ਅਰਦਾਸ ਕੀਤੀ ਗਈ। ਇਸ ਦੁਖਦਾਈ ਘਟਨਾ ਦੇ ਰੋਸ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਮੂਹ ਦਫ਼ਤਰ ਅਤੇ ਬਾਕੀ ਅਦਾਰੇ ਬੰਦ ਕਰ ਦਿੱਤੇ ਗਏ। ਵਿਛੜੀਆਂ ਰੂਹਾਂ ਨਮਿਤ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਅਫ਼ਗਾਨਿਸਤਾਨ ਵਿਚ ਵਸਦੇ ਸਿੱਖਾਂ ਦੀ ਜਾਨ-ਮਾਲ ਦੀ ਰਾਖੀ ਲਈ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਇਕ ਉੱਚ ਪੱਧਰੀ ਵਫਦ ਵਿਦੇਸ਼ ਮੰਤਰੀ ਸ੍ਰੀਮਤੀ ਸੁਸ਼ਮਾ ਸਵਰਾਜ ਨੂੰ ਵੀ ਮਿਲਿਆ।*

*ਇਹ ਦੁਖਦਾਇਕ ਘਟਨਾ ੧ ਜੁਲਾਈ, ੨੦੧੮ ਦਿਨ ਐਤਵਾਰ ਨੂੰ ਅਫ਼ਗਾਨਿਸਤਾਨ ਦੇ ਸੂਬੇ ਨਗਰਹਾਰ ਦੀ ਰਾਜਧਾਨੀ ਜਲਾਲਾਬਾਦ ਵਿਖੇ ਉਦੋਂ ਵਾਪਰੀ ਜਦੋਂ ਸ. ਅਵਤਾਰ ਸਿੰਘ ਖਾਲਸਾ ਦੀ ਅਗਵਾਈ ਵਿਚ ਸਿੱਖਾਂ ਅਤੇ ਹਿੰਦੂਆਂ ਦਾ ਵਫ਼ਦ ਅਫ਼ਗਾਨਿਸਤਾਨ ਦੇ ਰਾਸ਼ਟਰਪਤੀ ਅਸ਼ਰਫ ਗਨੀ ਨੂੰ ਮਿਲਣ ਜਾ ਰਿਹਾ ਸੀ।*

*ਹਮਲੇ ਦਾ ਕਾਰਨ ਅਫ਼ਗਾਨਿਸਤਾਨ ਵਿਚ ੨੦ ਅਕਤੂਬਰ, ੨੦੧੮ ਨੂੰ ੨੪੯ ਸੀਟਾਂ ਉੱਪਰ ਹੋਣ ਵਾਲੀਆਂ ਸੰਸਦੀ ਚੋਣਾਂ ਨੂੰ ਮੰਨਿਆ ਜਾਂਦਾ ਹੈ। ਅਫ਼ਗਾਨਿਸਤਾਨ ਵਿਚ ਸਿੱਖ ਭਾਈਚਾਰੇ ਦੇ ਪ੍ਰਤੀਨਿਧ ਸ. ਅਵਤਾਰ ਸਿੰਘ ਖਾਲਸਾ ਦਾ ਨਾਮ ਇਨ੍ਹਾਂ ਚੋਣਾਂ ਵਿਚ ਘੱਟ-ਗਿਣਤੀਆਂ ਦੀ ਰਾਖਵੀਂ ਸੀਟ ਲਈ ਨਾਮਜ਼ਦ ਕੀਤਾ ਗਿਆ ਸੀ। ਅੱਤਵਾਦੀ ਸੰਗਠਨ ਇਹ ਨਹੀਂ ਚਾਹੁੰਦੇ ਸਨ ਕਿ ਕੋਈ ਵੀ ਗ਼ੈਰ-ਮੁਸਲਿਮ ਅਫ਼ਗਾਨਿਸਤਾਨ ਦੀ*

---

*ਮੋ: +੯੧੯੯੧੪੪-੧੯੪੮੪

ਸਿਆਸਤ ਵਿਚ ਸਰਗਰਮ ਹੋਵੇ। ਇਸੇ ਕਾਰਨ ਇਨ੍ਹਾਂ ਨੂੰ ਆਤਮਘਾਤੀ ਹਮਲੇ ਦਾ ਸ਼ਿਕਾਰ ਬਣਾਇਆ ਗਿਆ, ਜਿਸ ਵਿਚ ਨਿਰਦੋਸ਼ ਸਿੱਖਾਂ ਨੂੰ ਆਪਣੀਆਂ ਜਾਨਾਂ ਗੁਆਉਣੀਆਂ ਪਈਆਂ।

ਸਰਬੱਤ ਦਾ ਭਲਾ ਮੰਗਣ ਵਾਲੇ ਸਿੱਖਾਂ ਉੱਪਰ ਅਜਿਹੇ ਹਮਲੇ ਚਿੰਤਨ ਦਾ ਵਿਸ਼ਾ ਹਨ। ਸਿੱਖਾਂ ਨੇ ਹਰੇਕ ਮੁਲਕ ਜਿੱਥੇ ਉਹ ਵਸਦੇ ਹਨ, ਉੱਥੋਂ ਦੀ ਤਰੱਕੀ ਵਿਚ ਆਪਣਾ ਭਰਪੂਰ ਯੋਗਦਾਨ ਪਾਇਆ ਹੈ। ਇਹ ਸ਼ਾਂਤੀ-ਪਸੰਦ ਲੋਕ ਕਦੇ ਹੁੱਲੜਬਾਜ਼ੀ ਨਹੀਂ ਕਰਦੇ ਅਤੇ ਨਾ ਹੀ ਕਿਸੇ ਦੇਸ਼ ਦੀ ਸ਼ਾਂਤੀ ਭੰਗ ਕਰਦੇ ਹਨ। ਇਹ ਆਪਣੇ ਦਸਾਂ ਨਹੁੰਆਂ ਦੀ ਕਿਰਤ-ਕਮਾਈ ਕਰ ਕੇ ਜਿੱਥੇ ਆਪਣਾ ਗੁਜਰਾਨ ਕਰਦੇ ਹਨ, ਉੱਥੇ ਵਧ-ਚੜ੍ਹ ਕੇ ਗਰੀਬ ਗੁਰਬੇ ਦੀ ਮਦਦ ਵੀ ਕਰਦੇ ਹਨ। ਫਿਰ ਵੀ ਇਨ੍ਹਾਂ ਨੂੰ ਦੇਸ਼-ਵਿਦੇਸ਼ ਵਿਚ ਨਸਲੀ ਹਿੰਸਾ ਦਾ ਸ਼ਿਕਾਰ ਕਿਉਂ ਹੋਣਾ ਪੈਂਦਾ ਹੈ? ਜਿੱਥੇ ਵਿਦੇਸ਼ਾਂ ਵਿਚ ਨਸਲੀ ਹਿੰਸਾ ਦੀਆਂ ਖ਼ਬਰਾਂ ਰੋਜ਼ਾਨਾ ਪੜ੍ਹਨ-ਸੁਣਨ ਨੂੰ ਮਿਲਦੀਆਂ ਹਨ, ਉੱਥੇ ਸਿੱਖਾਂ ਲਈ ਹਾਲਾਤ ਆਪਣੇ ਦੇਸ਼ ਅੰਦਰ ਵੀ ਕੋਈ ਬਹੁਤੇ ਚੰਗੇ ਨਹੀਂ। ਪਿਛਲੇ ਦਿਨੀਂ ਸ਼ਿਲਾਂਗ ਵਿਚ ਸਿੱਖਾਂ ਉੱਪਰ ਹੋਏ ਨਸਲੀ ਹਮਲੇ ਦੀ ਉਦਾਹਰਨ ਵੀ ਅਜੇ ਤਾਜ਼ਾ ਹੀ ਹੈ।

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਜੋ ਲੋਕ ਨਸਲੀ ਵਿਤਕਰੇ ਕਾਰਨ ਦੂਸਰਿਆਂ ਉੱਪਰ ਹਮਲੇ ਕਰਦੇ ਹਨ, ਦੂਸਰਿਆਂ ਨੂੰ ਜਾਨੀ-ਮਾਲੀ ਨੁਕਸਾਨ ਪਹੁੰਚਾਉਣ ਲੱਗਿਆਂ ਜ਼ਰਾ ਵੀ ਨਹੀਂ ਸੋਚਦੇ ਕਿ ਉਹ ਅਜਿਹਾ ਵਰਤਾਰਾ ਕਿਉਂ ਕਰਦੇ ਹਨ? ਉਨ੍ਹਾਂ ਦੇ ਪਿੱਛੇ ਕਿਹੜੀ ਮਨੋਬਿਰਤੀ ਕਾਰਜਸ਼ੀਲ ਹੁੰਦੀ ਹੈ? ਇਸ ਸਵਾਲ ਦਾ ਜਵਾਬ ਧਰਮਾਂ ਦੇ ਫ਼ਲਸਫ਼ੇ ਵਿੱਚੋਂ ਤਲਾਸ਼ਿਆ ਜਾ ਸਕਦਾ ਹੈ। ਇਸ ਧਰਤੀ ਦਾ ਹਰੇਕ ਆਸਤਕ ਪ੍ਰਾਣੀ ਕਿਸੇ ਨਾ ਕਿਸੇ ਧਰਮ ਅਕੀਦੇ ਨਾਲ ਜੁੜਿਆ ਹੋਇਆ ਹੈ। ਕਿਸੇ ਇੱਕ ਅਕੀਦੇ ਨੂੰ ਮੰਨਣ ਵਾਲੇ ਬਹੁਤ ਸਾਰੇ ਲੋਕਾਂ ਨਾਲ ਇਕ ਵਿਚਾਰਧਾਰਕ ਸਮੂਹ ਬਣਦਾ ਹੈ। ਕਿਸੇ ਸਮੂਹ ਦੇ ਲੋਕਾਂ ਦਾ ਦੂਸਰਿਆਂ ਪ੍ਰਤੀ ਵਿਵਹਾਰ ਇਸ ਗੱਲ ਉੱਪਰ ਨਿਰਭਰ ਕਰਦਾ ਹੈ ਕਿ ਉਹ ਲੋਕ ਜਿਸ ਧਰਮ ਨੂੰ ਮੰਨਦੇ ਹਨ, ਉਸ ਧਰਮ ਦਾ ਮਨੁੱਖਤਾ ਪ੍ਰਤੀ ਨਜ਼ਰੀਆ ਕੀ ਹੈ? ਉਸ ਧਰਮ ਨੇ ਉਨ੍ਹਾਂ ਨੂੰ ਕਿਹੋ ਜਿਹੀ ਸਿੱਖਿਆ ਦਿੱਤੀ ਹੈ? ਜੇਕਰ ਕਿਸੇ ਧਰਮ ਨੇ ਆਪਣੇ ਪੈਰੋਕਾਰਾਂ ਵਿਚ ਸਿਰਫ ਕੌਮੀਅਤ ਦੀ ਭਾਵਨਾ ਹੀ ਭਰੀ ਹੈ, ਉਨ੍ਹਾਂ ਅੰਦਰ ਮਨੁੱਖਤਾਵਾਦੀ ਭਾਵਨਾ ਨਹੀਂ, ਤਾਂ ਨਿਸ਼ਚਿਤ ਹੀ ਉਹ ਲੋਕ ਆਪਣੀ ਕੌਮ ਤੋਂ ਬਗੈਰ ਦੂਸਰਿਆਂ ਨੂੰ ਬਰਦਾਸ਼ਤ ਨਹੀਂ ਕਰਨਗੇ, ਦੂਸਰਿਆਂ ਦੀ ਤਰੱਕੀ ਸਹਿਣ ਨਹੀਂ ਕਰਨਗੇ ਜਿਨ੍ਹਾਂ ਦਾ ਧਰਮ ਵਿਸ਼ਵਾਸ, ਰੰਗ, ਭਾਸ਼ਾ, ਸੱਭਿਆਚਾਰ ਅਤੇ ਰਸਮ-ਰਿਵਾਜ਼ ਉਨ੍ਹਾਂ ਨਾਲੋਂ ਵੱਖਰੇ ਹਨ। ਅਜੋਕੇ ਵਿਸ਼ਵੀਕਰਨ ਦੇ ਯੁੱਗ ਵਿਚ ਤਕਰੀਬਨ ਹਰ ਦੇਸ਼ ਵਿਚ ਵੱਖ-ਵੱਖ ਧਰਮਾਂ, ਭਾਸ਼ਾਵਾਂ ਅਤੇ ਸੱਭਿਆਚਾਰਾਂ ਦੇ ਲੋਕ ਰਹਿ ਰਹੇ ਹਨ। ਇਸ ਨਾਲ ਜਿੱਥੇ ਵੱਖ-ਵੱਖ ਸੱਭਿਆਚਾਰਾਂ ਤੇ ਧਰਮਾਂ ਦੇ ਲੋਕਾਂ ਨੂੰ ਇਕੱਠੇ ਹੋਣ ਦਾ ਮੌਕਾ ਮਿਲਿਆ ਹੈ, ਉੱਥੇ ਨਾਲ ਹੀ ਆਪਣੇ ਧਰਮ, ਆਪਣੇ ਸੱਭਿਆਚਾਰ ਅਤੇ ਆਪਣੀ ਭਾਸ਼ਾ ਨੂੰ ਸਰਵ-ਸ੍ਰੇਸ਼ਟ ਸਮਝ ਕੇ ਦੂਸਰਿਆਂ ਪ੍ਰਤੀ ਨਫ਼ਰਤ ਦੀ ਭਾਵਨਾ ਵਿੱਚੋਂ ਨਸਲੀ ਹਮਲੇ ਜਿਹੀਆਂ ਘਟਨਾਵਾਂ ਨਿੱਤ ਵਾਪਰ ਰਹੀਆਂ ਹਨ। ਸਿੱਖਾਂ ਦੀ ਬਾਕੀ ਸਾਰੀ ਦੁਨੀਆ ਨਾਲੋਂ ਵੱਖਰੀ ਤੇ ਨਿਆਰੀ ਪਛਾਣ ਹੋਣ ਕਾਰਨ

*ਸਿੱਖਾਂ ਨੂੰ ਸਭ ਤੋਂ ਵੱਧ ਇਸ ਦਾ ਸ਼ਿਕਾਰ ਹੋਣਾ ਪੈਂਦਾ ਹੈ।*

*ਵਿਦੇਸ਼ਾਂ ਵਿਚ ਜੋ ਨਸਲੀ ਹਮਲੇ ਕਰਦੇ ਹਨ, ਜੋ ਅਫ਼ਗਾਨਿਸਤਾਨ ਵਿਚ ਵਾਪਰਿਆ ਹੈ ਅਤੇ ਖਾਸ ਕਰ ਭਾਰਤ ਅੰਦਰ ਜੋ ਦੂਸਰੇ ਅਕੀਦੇ ਦੇ ਲੋਕਾਂ ਨੂੰ ਘੇਰ-ਘੇਰ ਕੇ ਸਾੜਨ, ਮਾਰਨ ਦੀਆਂ ਕਾਰਵਾਈਆਂ ਅਤੇ ਨਿੱਤ ਪੜ੍ਹਨ-ਸੁਣਨ ਨੂੰ ਮਿਲਦੀਆਂ ਹਨ ਇਨ੍ਹਾਂ ਸਭ ਦਾ ਮੁੱਖ ਕਾਰਨ ਮਨੁੱਖਤਾਵਾਦੀ ਸੋਚ ਦੀ ਅਣਹੋਂਦ ਹੀ ਹੈ। ਮਨੁੱਖਤਾਵਾਦੀ ਭਾਵਨਾ ਦੀ ਅਣਹੋਂਦ ਹਮੇਸ਼ਾ ਦੇਸ਼ ਤੇ ਸਮਾਜ ਲਈ ਵੱਡੀ ਘਾਤਕ ਸਿੱਧ ਹੁੰਦੀ ਹੈ। ਇਸ ਦਾ ਹੱਲ ਅਨੇਕਤਾ ਵਿਚ ਏਕਤਾ ਨੂੰ ਸਵੀਕਾਰ ਕਰਨ ਵਾਲੀ ਮਨੁੱਖਤਾਵਾਦੀ ਸੋਚ ਨੂੰ ਅਪਣਾਅ ਕੇ ਹੀ ਸੰਭਵ ਹੋ ਸਕਦਾ ਹੈ।*

*ਧਰਮਾਂ ਦੇ ਇਤਿਹਾਸ ਵਿਚ ਪਹਿਲੀ ਵਾਰ ਗੁਰੂ ਸਾਹਿਬਾਨ ਨੇ ਮਨੁੱਖ ਨੂੰ ਮਨੁੱਖਤਾਵਾਦੀ ਬਣਨ ਦੀ ਸਿੱਖਿਆ ਦਿੱਤੀ। ਲੋਕਾਂ ਅੰਦਰ **ਏਕੁ ਪਿਤਾ ਏਕਸ ਕੇ ਹਮ ਬਾਰਿਕ** ਅਤੇ **ਸਭੇ ਸਾਝੀਵਾਲ ਸਦਾਇਨਿ** ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ। ਗੁਰਬਾਣੀ ਅੰਦਰ ਜਾਤ-ਪਾਤ, ਰੰਗ, ਨਸਲ ਭੇਦ ਆਦਿ ਵਖਰੇਵਿਆਂ ਦਾ ਬੜੇ ਦਲੀਲਪੂਰਨ ਢੰਗ ਨਾਲ ਸਮਾਧਾਨ ਕਰਦਿਆਂ ਸਮਝਾਇਆ ਹੈ ਕਿ ਕੋਈ ਵਿਅਕਤੀ ਉੱਚਾ ਜਾਂ ਨੀਵਾਂ ਨਹੀਂ, ਕੋਈ ਚੰਗਾ-ਮਾੜਾ ਨਹੀਂ, ਸਭ ਇੱਕ ਪਰਮਾਤਮਾ ਦੁਆਰਾ ਇੱਕੋ ਜਿਹੇ ਤੱਤਾਂ ਤੋਂ ਪੈਦਾ ਕੀਤੇ ਗਏ ਹਨ:*

***ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥***
***ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥ (ਪੰਨਾ ੧੩੫੦)***

*ਕਿਸੇ ਦਾ ਰੰਗ, ਰੂਪ, ਭੇਸ ਵੱਖੋ-ਵੱਖਰੇ ਮੁਲਕਾਂ ਦੇ ਪੌਣ-ਪਾਣੀ ਅਤੇ ਸੱਭਿਆਚਾਰ ਕਾਰਨ ਭਿੰਨ ਹੋ ਸਕਦਾ ਹੈ, ਪਰੰਤੂ ਇਹ ਇਕ-ਦੂਸਰੇ ਪ੍ਰਤੀ ਨਫ਼ਰਤ ਜਾਂ ਅਸਹਿਣਸ਼ੀਲਤਾ ਦਾ ਕਾਰਨ ਨਹੀਂ ਬਣਨਾ ਚਾਹੀਦਾ, ਕਿਉਂਕਿ ਸਭ ਮਨੁੱਖਾਂ ਦੇ ਅੰਦਰ ਉਸ ਇੱਕੋ ਪਰਮਾਤਮਾ ਦੀ ਜੋਤਿ ਵਿਦਮਾਨ ਹੈ:*

***-ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ***
***ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥ . . .***
***ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ***
***ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥ (ਦਸਮ ਗ੍ਰੰਥ)***
***-ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥***
***ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)***

*ਗੁਰੂ ਸਾਹਿਬਾਨ ਨੇ ਜਿੱਥੇ ਸਿਧਾਂਤਕ ਰੂਪ ਵਿਚ ਗੁਰਬਾਣੀ ਅੰਦਰ ਸਰਬ-ਸਾਂਝਾ ਭਾਈਚਾਰਾ ਸਿਰਜਣ ਲਈ ਉਪਦੇਸ਼ ਕੀਤਾ, ਉੱਥੇ ਵਿਵਹਾਰਕ ਰੂਪ ਵਿਚ ਪਹਿਲਾਂ ਸਰਬ-ਸਾਂਝੀਵਾਲਤਾ ਦੇ ਪ੍ਰਤੀਕ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕੀਤੀ ਜਿਸ ਦੇ ਚਾਰ ਦਰਵਾਜ਼ੇ ਚਹੁੰ ਦਿਸ਼ਾਵਾਂ ਤੋਂ ਆਉਣ ਵਾਲੀ ਸਾਰੀ ਮਨੁੱਖਤਾ ਲਈ ਖੁੱਲੇ ਹਨ। ਫਿਰ ਪੰਥਕ ਧਰਮ ਦੀਆਂ ਗਤੀਵਿਧੀਆਂ ਲਈ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਕੀਤੀ। ਸਾਰੀ ਮਨੁੱਖਤਾ ਨੂੰ ਸਰਬ-ਸਾਂਝਾ ਉਪਦੇਸ਼ ਦੇਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*

*ਦੀ ਸੰਪਾਦਨਾ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵੱਖ-ਵੱਖ ਧਰਮ ਅਕੀਦੇ ਦੇ ਮਹਾਂਪੁਰਖਾਂ ਦੀ ਬਾਣੀ ਆਪਣੇ ਆਪ ਵਿਚ ਇਸ ਗ੍ਰੰਥ ਦੇ ਮਨੁੱਖਤਾਵਾਦੀ ਹੋਣ ਦੀ ਹਾਮੀ ਭਰਦੀ ਹੈ। ਸਿੱਖ ਅਰਦਾਸ ਕੌਮੀਅਤ ਅਤੇ ਮਨੁੱਖਤਾਵਾਦ ਦਾ ਆਦਰਸ਼ਕ ਨਮੂਨਾ ਹੈ। ਸਿੱਖ ਰੋਜ਼ਾਨਾ ਅਰਦਾਸ ਵਿਚ ਜਿੱਥੇ* ***ਜਹਾ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ*** *ਦੀ ਜਾਚਨਾ ਕਰਦਾ ਹੈ, ਉੱਥੇ* ***ਸਰਬੱਤ ਦੇ ਕਾਰਜ ਰਾਸ ਕਰਨੇ*** *ਅਤੇ* ***ਤੇਰੇ ਭਾਣੇ ਸਰਬੱਤ ਦਾ ਭਲਾ*** *ਦੀ ਕਾਮਨਾ ਵੀ ਕਰਦਾ ਹੈ। ਇਸ ਲਈ ਸਿੱਖੀ ਜੀਵਨ ਜਾਚ 'ਪੰਥ-ਪ੍ਰਸਤੀ' ਅਤੇ 'ਮਨੁੱਖਤਾ-ਪ੍ਰਸਤੀ' ਦਾ ਸੁਮੇਲ ਹੈ। ਸਿੱਖ ਜਿੱਥੇ 'ਸਿੱਖ-ਪੰਥ' ਦਾ ਅੰਗ ਹੈ, ਉੱਥੇ ਉਹ ਬ੍ਰਹਿਮੰਡੀ ਵੀ ਹੈ। ਸਮੁੱਚੀ ਮਨੁਖਤਾ ਦਾ ਦਰਦ ਉਸ ਦਾ ਆਪਣਾ ਦਰਦ ਹੈ, ਕਿਉਂਕਿ ਗੁਰੂ ਸਾਹਿਬਾਨ ਨੇ ਸਮੁੱਚੀ ਮਨੁੱਖਤਾ ਨੂੰ ਉਸ ਦੇ ਕਲਾਵੇ ਵਿਚ ਕੀਤਾ ਹੈ।*

*ਅੱਜ ਵਿਸ਼ਵ ਭਰ ਅੰਦਰ ਦੇਸ਼ਾਂ, ਕੌਮਾਂ ਅਤੇ ਧਰਮਾਂ ਅੰਦਰ ਇਕ-ਦੂਸਰੇ ਪ੍ਰਤੀ ਸਹਿਣਸ਼ੀਲਤਾ ਦੀ ਘਾਟ ਕਾਰਨ ਹੋ ਰਹੇ ਲੜਾਈ-ਝਗੜੇ ਖ਼ਤਰਾ ਬਣੇ ਹੋਏ ਹਨ, ਇਨ੍ਹਾਂ ਨੂੰ ਖਤਮ ਕਰ ਕੇ ਵਿਸ਼ਵ-ਸ਼ਾਂਤੀ ਪੈਦਾ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲਾ ਸਰਬ-ਸਾਂਝੀਵਾਲਤਾ ਦਾ ਉਪਦੇਸ਼ ਦੁਨੀਆ ਭਰ ਵਿਚ ਪ੍ਰਚਾਰਨ ਅਤੇ ਸਮਝਣ ਦੀ ਲੋੜ ਹੈ। ਇਸ ਲਈ ਮਨੁੱਖਤਾ ਅੰਦਰ ਆਪਸੀ ਸਹਿਹੋਂਦ ਸਥਾਪਿਤ ਕਰਨ ਲਈ ਧਰਮਾਂ ਵਿਚ ਪਏ ਭੁਲੇਖਿਆਂ ਨੂੰ ਦੂਰ ਕਰਨ ਅਤੇ ਦੂਸਰਿਆਂ ਦੇ ਆਸ਼ੇ ਨੂੰ ਸਮਝਣ ਲਈ ਵੱਖ-ਵੱਖ ਮੁਲਕਾਂ ਅੰਦਰ ਅੰਤਰਮਤ-ਸੰਵਾਦ ਰਚਾਉਣ ਦੀ ਲੋੜ ਹੈ। ਇਸ ਰਾਹੀਂ ਲੋਕਾਂ ਨੂੰ ਦੱਸਿਆ ਜਾਵੇ ਕਿ ਜੇਕਰ ਸਾਰੇ ਧਰਮਾਂ ਦਾ ਆਸ਼ਾ ਪ੍ਰਭੂ ਮਿਲਾਪ ਹੈ ਤਾਂ ਫਿਰ ਇਕ-ਦੂਸਰੇ ਨਾਲ ਨਫ਼ਰਤ ਕਿਉਂ? ਇਸ ਮੰਤਵ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਨੁੱਖਤਾਵਾਦੀ ਸਰਬ-ਸਾਂਝੀਵਾਲਤਾ ਦਾ ਉਪਦੇਸ਼ ਹੀ ਵਿਸ਼ਵ-ਸ਼ਾਂਤੀ ਪੈਦਾ ਕਰਨ ਲਈ ਮਾਰਗ-ਦਰਸ਼ਕ ਹੋਵੇਗਾ।*

■

## ਜ਼ਰੂਰੀ ਸੂਚਨਾ

ਸਮੂਹ ਲੇਖਕ ਸਾਹਿਬਾਨ ਅਤੇ ਪਾਠਕ ਸਾਹਿਬਾਨ ਨੂੰ ਬੇਨਤੀ ਹੈ ਕਿ ਉਹ ਆਪਣੇ ਨਾਮ, ਪਤਾ, ਮੋਬਾਇਲ ਨੰਬਰ, ਈ-ਮੇਲ, ਜੇਕਰ ਕਿਸੇ ਦੀ ਵੈੱਬ ਸਾਈਟ ਬਣੀ ਹੈ ਤਾਂ ਵੈੱਬ ਸਾਈਟ ਆਈ. ਡੀ. ਸਾਨੂੰ ਇਸ ਈ-ਮੇਲ **gurmatparkashmonthly@gmail.com** 'ਤੇ ਭੇਜਣ ਦੀ ਖੇਚਲ ਕਰਨ ਜੀ।

*-ਸੰਪਾਦਕ*

*ਧਰਮ ਅਧਿਐਨ ਦੇ ਵਿਦਿਆਰਥੀਆਂ ਲਈ ਵਿਸ਼ੇਸ਼:*

# ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਵਿਸ਼ਵੀਕਰਨ

*-ਡਾ. ਦਰਸ਼ਨ ਸਿੰਘ**

ਵਿਸ਼ਵੀਕਰਨ ਦੀ ਪ੍ਰਕਿਰਿਆ ਇੱਕੋ ਸਮੇਂ ਫੈਲਾਅ ਤੇ ਸੁੰਗੜਨ ਦੇ ਆਪਾ-ਵਿਰੋਧੀ ਪ੍ਰਕਾਰਜ ਦੀ, ਸੂਚਕ ਹੈ। ਫੈਲਾਅ ਵਿਸ਼ਵ ਸਬੰਧੀ ਸਾਡੇ ਸੀਮਿਤ ਰਵਾਇਤੀ ਗਿਆਨ ਦਾ ਹੋਇਆ ਹੈ ਅਤੇ ਸੁੰਗੇੜ ਭੂਗੋਲਿਕ ਤੇ ਕਾਲਕ ਦੂਰੀਆਂ ਤੇ ਵਿੱਥਾਂ ਦਾ ਹੋਇਆ ਹੈ। ਦੇਸ਼ ਤੇ ਵਿਦੇਸ਼, ਅਪਣਤ ਤੇ ਬੇਗਾਨਗੀ, ਨੇੜਤਾ ਤੇ ਦੂਰੀ ਦੇ ਰਵਾਇਤੀ ਵਿਰੋਧੀ-ਭਾਵਾਂ ਦੀ ਤਰਜਮਾਨੀ ਕਰਨ ਵਾਲੇ ਸ਼ਬਦ ਰਵਾਇਤੀ ਅਰਥਾਂ ਤੋਂ ਸੱਖਣੇ ਹੋ ਬੈਠੇ ਹਨ। ਮੇਰ-ਤੇਰ ਦੀ ਭਾਵਨਾ ਤੋਂ ਉਤਪੰਨ ਕੈਦਾਂ, ਹੱਦਬੰਦੀਆਂ ਢਹਿ-ਢੇਰੀ ਹੋ ਚੁੱਕੀਆਂ ਹਨ। ਸਮੁੱਚਾ ਵਿਸ਼ਵ ਇੱਕ ਅਖੰਡ ਇਕਾਈ ਦੇ ਰੂਪ ਵਿਚ ਨਿਖਰ ਕੇ ਸਾਹਮਣੇ ਆਇਆ ਹੈ। ਵਿਸ਼ਵੀਕਰਨ ਦੀ ਪ੍ਰਕਿਰਿਆ ਨੇ ਵਿਸ਼ਵ ਦੀ ਇਕਾਈ ਦੀ ਮੰਜ਼ਿਲ ਸਾਧ ਕੇ ਬ੍ਰਹਿਮੰਡ ਦੀ ਇਕਾਈ ਦੇ ਭੇਦ ਜਾਣਨ ਦਾ ਰਾਹ ਫੜ ਲਿਆ ਹੈ। ਵਿਸ਼ਵ-ਪਿੰਡ, ਵਿਸ਼ਵ-ਭਾਈਚਾਰਾ, ਵਿਸ਼ਵ-ਸੱਭਿਆਚਾਰ, ਵਿਸ਼ਵ-ਵਿਵਸਥਾ, ਵਿਸ਼ਵ-ਆਰਥਿਕਤਾ ਆਦਿ ਸ਼ਬਦ ਬਣ ਚੁੱਕੇ ਹਨ। ਪ੍ਰਸਿੱਧ ਸਮਾਜ ਵਿਗਿਆਨੀ Roland Robertson ਆਪਣੀ ਪੁਸਤਕ *Globalization* ਵਿਚ ਉਪਰੋਕਤ ਧਾਰਨਾ ਦੀ ਪੁਸ਼ਟੀ ਕਰਦੇ ਲਿਖਦੇ ਹਨ ਕਿ— "ਵਿਸ਼ਵੀਕਰਨ ਇੱਕ ਵਿਚਾਰ ਦੇ ਤੌਰ 'ਤੇ ਵਿਸ਼ਵ ਦੇ ਸੁੰਗੜਨ ਅਤੇ ਵਿਸ਼ਵਇਕਾਈ ਦੀ ਭਾਵਨਾ ਦੀ ਤੀਬਰਤਾ ਦੋਹਾਂ ਅਰਥਾਂ ਦਾ ਲਖਾਇਕ ਹੈ।" (ਪੰਨਾ ੮) ਇਹ ਦੂਰੀਆਂ ਤੇ ਵਿਥਾਂ ਬਾਹਰੀ ਸਨ ਤੇ ਬਾਹਰੀ ਗਿਆਨ ਦੇ ਸਾਧਨਾਂ - ਵਿਗਿਆਨ ਤੇ ਸ਼ਿਲਪ ਵਿਗਿਆਨ ਨਾਲ ਸਿਮਟ ਕੇ ਸਮਾਪਤ ਹੋ ਗਈਆਂ।

ਵਿਸ਼ਵੀਕਰਨ ਦੀ ਪ੍ਰਕਿਰਿਆ ਦੇ ਸਿੱਟੇ ਵਜੋਂ ਧਰਤੀ 'ਤੇ ਵੱਸਦੇ ਮਨੁੱਖ ਤੇ ਮਨੁੱਖੀ ਸਮਾਜਾਂ ਦੇ ਜਿਊਣ-ਥੀਣ ਦਾ ਪ੍ਰਸੰਗ ਹੀ ਬਦਲ ਗਿਆ ਹੈ। ਰਵਾਇਤੀ ਕਬਾਇਲੀ ਅਤੇ ਕਬੀਲਾ ਸਮੂਹਾਂ ਵਿਚ ਜੀਵਨ ਆਪਣੇ ਕਬੀਲੇ ਸਮੂਹ ਦੇ ਧਾਰਮਿਕ ਵਿਸ਼ਵਾਸਾਂ ਕਦਰਾਂ- ਕੀਮਤਾਂ ਅਤੇ ਸੱਭਿਆਚਾਰਕ ਰੀਤੀ-ਰਿਵਾਜਾਂ ਅਨੁਸਾਰ ਹੀ ਜਿਊਇਆ ਜਾ ਸਕਦਾ ਸੀ। ਵਿਸ਼ਵੀਕਰਨ ਦੇ ਪ੍ਰਭਾਵ ਕਾਰਨ ਕਬੀਲਿਆਂ, ਸਮਾਜਾਂ ਧਰਮਾਂ, ਰਾਸ਼ਟਰਾਂ ਦੇ ਹੱਦਾਂ-ਬੰਨਿਆਂ ਦੀ ਪਕੜ ਢਿੱਲੀ ਹੋ ਗਈ ਹੈ ਅਤੇ ਵੱਖਰੇ-ਵੱਖਰੇ ਵਿਸ਼ਵਾਸਾਂ, ਸੱਭਿਆਚਾਰਾਂ ਅਨੁਸਾਰ ਜੀਵਨ ਬਸਰ ਕਰਦੇ ਸਮਾਜਾਂ, ਧਰਮਾਂ, ਰਾਸ਼ਟਰਾਂ ਦਾ ਇੱਕ-ਦੂਜੇ ਦੇ ਜੀਵਨ ਵਿਚ ਦਖ਼ਲ ਤੇ ਖੇਤਰ-ਨਿਰਭਰਤਾ ਬਹੁਤ ਜ਼ਿਆਦਾ

---

**ਸਾਬਕਾ ਪ੍ਰੋਫ਼ੈਸਰ ਅਤੇ ਮੁਖੀ, ਗੁਰੂ ਗੋਬਿੰਦ ਸਿੰਘ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਮਾਤਰਾ ਵਿਚ ਵਧ ਗਈ ਹੈ।

ਹੁਣ ਵਿਚਾਰਨ ਵਾਲੀ ਸਮੱਸਿਆ ਇਹ ਹੈ ਕਿ ਵਿਸ਼ਵੀਕਰਨ ਦੀ ਪ੍ਰਕਿਰਿਆ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਆਧਾਰਿਤ ਸਿੱਖ ਧਰਮ ਲਈ ਕੀ ਪ੍ਰਭਾਵ ਹੋ ਸਕਦੇ ਹਨ ਇਸ ਤੱਥ ਨੂੰ ਤਾਂ ਸਹਿਜੇ ਹੀ ਪ੍ਰਵਾਨ ਕੀਤਾ ਜਾ ਸਕਦਾ ਹੈ ਕਿ ਵਰਤਮਾਨ ਵਿਸ਼ਵ ਦੀ ਏਕੀਕਰਨ ਦੀ ਪ੍ਰਕਿਰਿਆ ਬਹੁਤ ਕਰਕੇ ਵਿਗਿਆਨ ਤੇ ਸ਼ਿਲਪ-ਵਿਗਿਆਨ ਦੀਆਂ ਕਾਢਾਂ ਕਰਕੇ ਹੈ ਜਿਸ ਦੇ ਪਿਛੋਕੜ ਵਿਚ ਧਰਮ-ਨਿਰਪੇਖ ਤਾਰਕਿਕਤਾ ਕੰਮ ਕਰ ਰਹੀ ਹੈ। ਮੋਟੇ ਤੌਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਇਸ ਏਕੀਕਰਣ ਦੀ ਪ੍ਰਕਿਰਿਆ ਦੇ ਮੂਲ ਆਧਾਰ ਤਾਰਕਿਕ, ਵਿਗਿਆਨਿਕ, ਵਸਤੂਗਤ ਵੱਧ ਅਤੇ ਆਤਮਿਕ, ਧਾਰਮਿਕ ਤੇ ਵਿਅਕਤੀਗਤ ਹਨ।

ਵਿਸ਼ਵੀਕਰਨ ਦੀ ਪ੍ਰਕਿਰਿਆ ਆਧੁਨਿਕੀਕਰਨ ਤੇ ਅੰਤਰਰਾਸ਼ਟਰੀ ਰਿਸ਼ਤਿਆਂ ਨਾਲ ਜੁੜੀ ਹੋਈ ਹੈ। ਰਿਸ਼ਤਿਆਂ ਦੀ ਦੁਨੀਆ ਧਰਮਾਂ ਦੇ ਪ੍ਰਭਾਵ ਖੇਤਰ ਦੀ ਦੁਨੀਆ ਹੈ। ਧਰਮ ਉਹ ਹੈ ਜੋ ਧਰਵਾਸ/ਆਸਰਾ ਦੇਵੇ ਅਤੇ ਜੋ (ਰਿਸ਼ਤਿਆਂ ਵਿਚ ਬੰਨ੍ਹਦਾ ਹੈ। ਧਰਮ ਦੇ ਇਨ੍ਹਾਂ ਨਿਰੁਕਤੀਮੂਲਕ ਅਰਥਾਂ ਅਨੁਸਾਰ ਹੀ ਧਰਮ ਤੇ ਵਿਸ਼ਵੀਕਰਨ ਦਾ ਆਪਸੀ ਨੇੜਤਾ ਵਾਲਾ ਸੰਬੰਧ ਪ੍ਰਗਟ ਹੋ ਜਾਂਦਾ ਹੈ। ਇਸ ਦੇ ਨਾਲ ਹੀ ਵਿਸ਼ਵੀਕਰਨ ਦੇ ਧਾਰਮਿਕ ਵਿਸ਼ਵਾਸਾਂ, ਅਮਲਾਂ ਤੇ ਸੰਸਥਾਵਾਂ ਲਈ ਵਿਆਪਕ ਤੇ ਦੂਰਵਕਤੀ ਪ੍ਰਭਾਵ ਵੀ ਪਛਾਣੇ ਜਾ ਸਕਦੇ ਹਨ। ਉਦਾਹਰਨ ਲਈ ਸਮੂਹਾਂ, ਕਬੀਲਿਆਂ, ਰਾਸ਼ਟਰਾਂ ਤੇ ਸੱਭਿਆਚਾਰਾਂ ਦੀ ਵਿਲੱਖਣ ਪਛਾਣ ਉਨ੍ਹਾਂ ਅੰਦਰ ਵਿਆਪਤ ਧਰਮ ਅਤੇ ਸੱਭਿਆਚਾਰਾਂ ਨਾਲ ਨੇੜਤਾ ਦੇ ਰਿਸ਼ਤੇ ਵਿਚ ਬੱਝੀ ਹੁੰਦੀ ਹੈ। ਵਿਸ਼ਵੀਕਰਨ ਦੀ ਪ੍ਰਕਿਰਿਆ ਅਜਿਹੀਆਂ ਵਿਲੱਖਣ ਪਹਿਚਾਣਾਂ ਲਈ ਖਤਰਨਾਕ ਸਾਬਤ ਹੋ ਰਹੀ ਹੈ, ਕਿਉਂਕਿ ਏਕੀਕਰਨ ਦੀ ਪ੍ਰਕਿਰਿਆ ਰਾਹੀਂ ਵਿਲੱਖਣ ਪਛਾਣ ਦੀ ਪਰਵਾਹ ਦਿਨੋਂ-ਦਿਨ ਘੱਟ ਰਹੀ ਹੈ।

ਸਮਾਜਿਕ ਪਰਿਵਰਤਨ ਤੇ ਵਿਸ਼ਵੀਕਰਨ ਦੀ ਪ੍ਰਕਿਰਿਆ ਦਾ ਨੀਝ ਨਾਲ ਨਿਰੀਖਣ ਕਰਨ ਵਾਲੇ ਸਮਾਜ ਵਿਗਿਆਨੀਆਂ ਨੇ ਇਸ ਅੰਦਰ ਵਿਆਪਤ ਦੋ ਸੰਭਾਵਨਾਵਾਂ ਦੀ ਪਛਾਣ ਕੀਤੀ ਹੈ। Peter Beyer ਆਪਣੀ ਪੁਸਤਕ *Religion and Globalization* ਵਿਚ ਇਨ੍ਹਾਂ ਦੋ ਸੰਭਾਵਨਾਵਾਂ ਦਾ ਜ਼ਿਕਰ ਕਰਦਿਆਂ ਲਿਖਦੇ ਹਨ ਕਿ ਪਹਿਲੀ ਸੰਭਾਵਨਾ ਤਾਂ ਇਹੀ ਹੈ ਕਿ ਵਿਸ਼ਵੀਕਰਨ ਦੀ ਕਿਰਿਆ ਵੱਖਰੇ-ਵੱਖਰੇ ਸਮਾਜਾਂ, ਰਾਸ਼ਟਰਾਂ ਦੇ ਵਖਰੇਂਵਿਆਂ, ਹੱਦਾਂ-ਬੰਨਿਆਂ ਦੀ ਪਕੜ ਨੂੰ ਕਮਜ਼ੋਰ ਕਰ ਕੇ ਵਿਸ਼ਵ ਦੇ ਏਕੀਕਰਨ ਦੀ ਪ੍ਰਕਿਰਿਆ ਨੂੰ ਤੇਜ਼ ਕਰ ਰਹੀ ਹੈ। ਦੂਜੇ ਇਸ ਦੇ ਨਾਲ ਹੀ ਪੁਰਾਤਨ ਤੇ ਰਵਾਇਤੀ ਸੱਭਿਆਚਾਰਕਾਂ ਧਾਰਮਿਕ ਤੇ ਰਾਸ਼ਟਰੀ ਵਿਲੱਖਣ ਪਛਾਣਾਂ ਨੂੰ ਮਜ਼ਬੂਤ ਕਰ ਕੇ ਮੂਲਵਾਦੀ ਦ੍ਰਿਸ਼ਟੀਕੋਣਾਂ ਦੇ ਉਭਾਰ ਵਿਚ ਵੀ ਯੋਗਦਾਨ ਪਾ ਰਹੀ ਹੈ। ਵਿਸ਼ਵ ਦਾ ਏਕੀਕਰਨ ਤੇ ਮੂਲਵਾਦ ਦਾ ਉਭਾਰ ਨਾਲੋਂ-ਨਾਲ ਦੇਖਿਆ ਜਾ ਸਕਦਾ ਹੈ। ਇਸ ਦੇ ਨਾਲ ਹੀ ਅੰਤਰਰਾਸ਼ਟਰੀ ਸੰਬੰਧਾਂ ਦੇ ਪ੍ਰਸੰਗ ਵਿਚ ਬਹੁਜਾਤੀਵਾਦ

(Polyethnicity) ਅਤੇ ਸੱਭਿਆਚਾਰਕ ਅਨੇਕਤਾ (Multi-Culturality) ਦੇ ਤੱਥਾਂ ਦਾ ਪ੍ਰਭਾਵ ਵੱਧ ਰਿਹਾ ਹੈ। ਅੰਤਰਰਾਸ਼ਟਰੀ ਸੰਬੰਧਾਂ ਦੇ ਪਿਛੋਕੜ ਵਿਚ ਧਰਮ ਦੇ ਵਧਦੇ ਪ੍ਰਭਾਵ 'ਤੇ ਟਿੱਪਣੀ ਕਰਦਿਆਂ Roland Robertson ਕਹਿੰਦੇ ਹਨ ਕਿ ਉਨ੍ਹੀਵੀਂ ਸਦੀ ਤੇ ਵੀਹਵੀਂ ਸਦੀ ਦੀ ਪਹਿਲੀ ਚੌਥਾਈ ਵਿਚ ਧਰਮ ਨੇ ਰਾਸ਼ਟਰੀ ਸਮਾਜਾਂ ਦੇ ਨਿਰਮਾਣ ਅਤੇ ਉਨ੍ਹਾਂ ਦੇ ਆਪਸੀ ਰਿਸ਼ਤਿਆਂ ਦੇ ਨਿਰਧਾਰਨ ਵਿਚ ਬੁਨਿਆਦੀ ਮਹੱਤਵ ਵਾਲੀ ਭੂਮਿਕਾ ਨਿਭਾਈ ਹੈ। (ਪੰਨਾ ੨) ਉਹ ਅੱਗੇ ਲਿਖਦੇ ਹਨ ਕਿ ਵੀਹਵੀਂ ਸਦੀ ਦੇ ਸੱਤਵੇਂ ਦਹਾਕੇ ਦੇ ਅੰਤ ਵਿਚ ਅੱਠਵੇਂ ਦਹਾਕੇ ਦੇ ਸ਼ੁਰੂ ਵਿਚ, ਸਮੁੱਚੇ ਵਿਸ਼ਵ ਵਿਚ ਇੱਕੋ ਸਮੇਂ ਮੂਲਵਾਦ ਦਾ ਉਭਾਰ ਅਤੇ 'ਚਰਚ ਤੇ ਰਾਜ' 'ਧਰਮ ਤੇ ਰਾਜਨੀਤੀ' ਦਾ ਵਧਦਾ ਟਕਰਾਅ ਵੀ ਇਸ ਗੱਲ ਦਾ ਪ੍ਰਮਾਣ ਹੈ ਕਿ ਇਨ੍ਹਾਂ ਨੂੰ ਵਿਸ਼ਵ ਪੱਧਰ 'ਤੇ ਵਿਚਾਰਿਆ ਜਾਣਾ ਚਾਹੀਦਾ ਹੈ। *(ਉਹੀ)*

ਇਸ ਚਲਦੇ ਪ੍ਰਸੰਗ ਵਿਚ ਦੋ ਹੋਰ ਮਹੱਤਵਪੂਰਨ ਤੱਥਾਂ ਦਾ ਜ਼ਿਕਰ ਕਰ ਦੇਣਾ ਜ਼ਰੂਰੀ ਜਾਪਦਾ ਹੈ। ਜਿਵੇਂ ਕਿ ਪਹਿਲਾਂ ਵੀ ਇਸ਼ਾਰਾ ਕੀਤਾ ਗਿਆ ਹੈ ਕਿ ਵਰਤਮਾਨ ਵਿਸ਼ਵੀਕਰਨ ਦੀ ਪ੍ਰਕਿਰਿਆ ਪਿੱਛੇ ਵਿਗਿਆਨ ਤੇ ਸ਼ਿਲਪ-ਵਿਗਿਆਨ ਦੀਆਂ ਪ੍ਰਾਪਤੀਆਂ ਹਨ ਜੋ ਧਰਮ ਨਿਰਪੱਖ ਤਾਰਕਿਕਤਾ 'ਤੇ ਆਧਾਰਿਤ ਹਨ। ਦੂਜੇ ਵਿਸ਼ਵੀਕਰਨ ਦੀ ਪ੍ਰਕਿਰਿਆ ਵਿਚ ਤੇਜ਼ੀ ਲਿਆਉਣ ਵਾਲੇ ਸਾਧਨਾਂ ਉੱਤੇ ਵਿਸ਼ਵ-ਰਾਜਨੀਤੀ, ਵਿਸ਼ਵ-ਆਰਥਿਕਤਾ ਵਿਚ ਹਾਣੀ ਮੁਲਕਾਂ ਦਾ ਕਬਜ਼ਾ ਹੈ। ਘੱਟ ਗਿਣਤੀ ਜਾਤਾਂ, ਧਰਮਾਂ ਅਤੇ ਘੱਟ ਵਿਕਸਿਤ ਰਾਸ਼ਟਰਾਂ ਦਾ ਵਿਸ਼ਵੀਕਰਨ ਦੀ ਪ੍ਰਕਿਰਿਆ ਦੀ ਦਿਸ਼ਾ ਅਤੇ ਇਸ ਦੇ ਸਰੂਪ ਨੂੰ ਪ੍ਰਭਾਵਿਤ ਤੇ ਨਿਰਧਾਰਿਤ ਕਰਨ ਵਿਚ ਕੋਈ ਵਿਸ਼ੇਸ਼ ਯੋਗਦਾਨ ਨਹੀਂ। ਇਸ ਤਰ੍ਹਾਂ ਉਹ ਵਿਸ਼ਵੀਕਰਨ ਦੀ ਪ੍ਰਕਿਰਿਆ ਵਿਚ ਆਪਣੇ ਸੀਮਤ ਪ੍ਰਭਾਵ ਖੇਤਰ ਵਾਲੇ ਖਿੱਤੇ ਵਿਚ ਸੀਮਤ (Marginalize and Contexualise) ਕੀਤੇ ਜਾ ਰਹੇ ਹਨ। ਉਨ੍ਹਾਂ ਦੀਆਂ ਜਾਤੀਗਤ, ਸੱਭਿਆਚਾਰਕ ਤੇ ਧਾਰਮਿਕ ਮਾਨਤਾਵਾਂ ਤੇ ਵਿਲੱਖਣਤਾਵਾਂ ਨੂੰ ਅਣਡਿੱਠ ਤੇ ਅਣਗੌਲਿਆ ਕੀਤਾ ਜਾ ਰਿਹਾ ਹੈ। ਵਿਸ਼ਵੀਕਰਨ ਦੀ ਪ੍ਰਕਿਰਿਆ ਸਬੰਧੀ ਦੂਜਾ ਮਹੱਤਵਪੂਰਨ ਤੱਥ ਇਹ ਹੈ ਕਿ ਵਿਸ਼ਵੀਕਰਨ ਸਮੁੱਚੇ ਵਿਸ਼ਵ ਨੂੰ ਇਕ ਇਕਾਈ ਦੇ ਰੂਪ ਵਿਚ ਵਿਵਸਥਿਤ ਕਰਨ ਦਾ ਯਤਨ ਹੈ। ਇਹ ਸਪਸ਼ਟ ਹੀ ਹੈ ਕਿ ਅਜਿਹੀ ਵਿਵਸਥਾ ਮੁੱਖ ਰੂਪ ਵਿਚ ਤਾਰਕਿਕ ਵਿਵਸਥਾ ਹੀ ਹੈ ਜਿਸ ਵਿੱਚੋਂ ਧਾਰਮਿਕ, ਸੱਭਿਆਚਾਰਕ ਵਖਰੇਵੇਂ ਅਤੇ ਵੱਖਰੀਆਂ ਪਛਾਣਾਂ ਦੀ ਅਣਦੇਖੀ ਹੋਣੀ ਲੱਗਭਗ ਯਕੀਨੀ ਜਾਪਦੀ ਹੈ। ਵਿਸ਼ਵੀਕਰਨ ਤੇ ਵੱਖਰੀ ਪਹਿਚਾਣ ਵਾਲੇ ਧਰਮਾਂ, ਸੱਭਿਆਚਾਰਾਂ ਦੇ ਆਪਸੀ ਤਣਾਅ ਪਿੱਛੇ ਇਹ ਬੁਨਿਆਦੀ ਸਮੱਸਿਆ ਹੈ ਕਿ ਵਿਸ਼ਵ ਦੀ ਵਿਵਸਥਾ ਤਾਰਕਿਕ ਵਿਧੀਆਂ ਦੇ ਅਨੁਰੂਪ ਹੋਵੇ ਜਾਂ ਧਾਰਮਿਕ ਵਿਸ਼ਵਾਸਾਂ ਦੇ ਜੇਕਰ ਧਾਰਮਿਕ ਵਿਸ਼ਵਾਸਾਂ ਦੀ ਭੂਮਿਕਾ ਨੂੰ ਪ੍ਰਵਾਨ ਕਰ ਵੀ ਲਿਆ ਜਾਵੇ ਤਾਂ ਧਾਰਮਿਕ ਅਨੇਕਤਾ (Religious Diversity) ਦੀ

ਸਮੱਸਿਆ ਉੱਥੇ ਦੀ ਉੱਥੇ ਰਹਿੰਦੀ ਹੈ। ਅਜਿਹੀ ਸਥਿਤੀ ਵਿਚ ਵਿਕਸਿਤ ਅਰਥ ਵਿਵਸਥਾ ਵਾਲੇ ਅਤੇ ਵਿਸ਼ਵ ਰਾਜਨੀਤੀ ’ਤੇ ਭਾਰੂ ਮੁਲਕ ਘੱਟ ਵਿਕਸਿਤ ਦੇਸ਼ਾਂ, ਸਮਾਜਾਂ ਦੇ ਧਰਮਾਂ ਅਤੇ ਸੱਭਿਆਚਾਰਾਂ ਦੀ ਅਣਦੇਖੀ ਕਰ ਕੇ ਆਪਣੇ ਧਰਮ ਅਤੇ ਪ੍ਰਭੁਸੱਤਾ ਦੇ ਪਾਸਾਰ ਦਾ ਯਤਨ ਕਰਨਗੇ। ਇਹ ਸੱਭਿਆਚਾਰਕ ਸਾਮਰਾਜਵਾਦ (Cultural Imperialism) ਦਾ ਹੀ ਦੂਜਾ ਨਾਂ ਹੈ। ਇਸ ਭਾਂਤ ਦੀ ਵਿਸ਼ਵ ਵਿਵਸਥਾ ਜਾਂ ਪ੍ਰਬੰਧ ਵੀ ਆਪਸੀ ਟਕਰਾਅ ਜਾਂ ਵਿਵਾਦਾਂ ਤੋਂ ਮੁਕਤ ਨਹੀਂ ਹੋਵੇਗਾ। ਵਰਤਮਾਨ ਸਮੇਂ ਵਿਚ ਵਿਸ਼ਵ ਦੀ ਏਕੀਕਰਨ ਦੀ ਪ੍ਰਕਿਰਿਆ ਦੇ ਨਾਲ-ਨਾਲ ਮੂਲਵਾਦ ਤੇ ਧਰਮ ਤੇ ਰਾਜਨੀਤੀ ਦੇ ਨਿੱਤ ਵਧਦੇ ਤਣਾਅ ਪਿੱਛੇ ਉਪਰੋਕਤ ਕਾਰਨ ਕ੍ਰਿਆਸ਼ੀਲ ਹਨ।

ਵਿਸ਼ਵ ਪ੍ਰਸਿੱਧ ਰਾਜਨੀਤੀ ਵਿਗਿਆਨੀ Samuel P. Huntington ਆਪਣੀ ਬਹੁ-ਚਰਚਿਤ ਪੁਸਤਕ *The Clash of Civilizations and Remarking of the World Order* ਵਿਚ ਵਿਸ਼ਵ-ਰਾਜਨੀਤੀ ਵਿਚ ਨਵੇਂ ਝੁਕਾਵਾਂ ਦਾ ਜ਼ਿਕਰ ਕਰਦਿਆਂ ਲਿਖਦੇ ਹਨ: “ਆਧੁਨਿਕੀਕਰਨ ਤੋਂ ਪ੍ਰੇਰਿਤ ਵਿਸ਼ਵ ਰਾਜਨੀਤੀ ਸੱਭਿਆਚਾਰਕ ਨੀਹਾਂ ’ਤੇ ਪੁਨਰ-ਸੰਗਠਿਤ ਕੀਤੀ ਜਾ ਰਹੀ ਹੈ। ਸਮਾਨ ਸੱਭਿਆਚਾਰਾਂ ਵਾਲੇ ਲੋਕ ਤੇ ਰਾਸ਼ਟਰ ਇਕੱਠੇ ਹੋ ਰਹੇ ਹਨ। ਅ-ਸਮਾਨ ਸੱਭਿਆਚਾਰਾਂ ਵਾਲੇ ਲੋਕ ਤੇ ਰਾਸ਼ਟਰ ਵੱਖ ਹੋ ਰਹੇ ਹਨ। ਵਿਚਾਰਧਾਰਾ ਤੇ ਮਹਾਂਸ਼ਕਤੀ ’ਤੇ ਆਧਾਰਿਤ ਗੱਠ-ਜੋੜ ਸੱਭਿਆਚਾਰ ਤੇ ਸੱਭਿਆਤਾਵਾਂ ’ਤੇ ਆਧਾਰਿਤ ਗੱਠ-ਜੋੜਾਂ ਵਿਚ ਬਦਲ ਰਹੇ ਹਨ। ਵਧੇਰੇ ਕਰਕੇ ਰਾਜਨੀਤਕ ਹੱਦਾਂ ਸੱਭਿਆਚਾਰਕ (ਜਾਤੀਗਤ, ਧਾਰਮਿਕ ਤੇ ਸੱਭਿਆਚਾਰਕ) ਲਾਈਨਾਂ ਦੇ ਅਨੁਰੂਪ ਪੁਨਰ-ਤਰਤੀਬ ਕੀਤੀਆਂ ਜਾ ਰਹੀਆਂ ਹਨ। ਸੱਭਿਆਚਾਰਕ ਸਮੂਹ ਸ਼ਾਂਤਯੁੱਧ ਗੱਠ-ਜੋੜਾਂ ਦੇ ਬਦਲੇ ਰੂਪ ਵਿਚ ਉਭਰ ਰਹੇ ਹਨ ਅਤੇ ਸੱਭਿਆਤਾਵਾਂ ਵਿਚਕਾਰ ਉਕਾਈ ਵਾਲੀਆਂ ਹੱਦਾਂ ਵਿਸ਼ਵ-ਰਾਜਨੀਤੀ ਵਿਚ ਟਕਰਾਅ ਵਾਲੀਆਂ ਕੇਂਦਰੀ ਹੱਦਾਂ ਬਣ ਰਹੀਆਂ ਹਨ। ”

Huntington ਦੀ ਉਪਰੋਕਤ ਧਾਰਨਾ ਵਿਚ ਵੱਖਰੀ ਪਛਾਣ ਵਾਲੇ ਸੱਭਿਆਚਾਰਾਂ ਧਰਮਾਂ ਅਤੇ ਸੱਭਿਆਤਾਵਾਂ ਦੇ ਕੇਂਦਰੀ ਮਹੱਤਵ ਨੂੰ ਪਛਾਣਿਆ ਅਤੇ ਉਜਾਗਰ ਕੀਤਾ ਗਿਆ ਹੈ। ਹੁਣ ਪ੍ਰਸ਼ਨ ਇਹ ਹੈ ਕਿ ਅਜਿਹੀ ਪ੍ਰਸਥਿਤੀ ਵਿਚ ਜਿੱਥੇ ਨਾ ਤਾਂ ਵਿਸ਼ਵ ਦੇ ਏਕੀਕਰਨ ਦੀ ਪ੍ਰਕਿਰਿਆ ਨੂੰ ਰੋਕਿਆ ਜਾ ਸਕਦਾ ਹੈ ਤੇ ਨਾ ਹੀ ਵੱਖਰੀਆਂ ਧਾਰਮਿਕ, ਸੱਭਿਆਚਾਰਕ, ਰਾਸ਼ਟਰੀ ਪਛਾਣਾਂ ਨੂੰ ਤਿਲਾਂਜਲੀ ਦਿੱਤੀ ਜਾ ਸਕਦੀ ਹੈ, ਸਿੱਖ ਧਰਮ ਅਤੇ ਇਸ ਦੇ ਪਵਿੱਤਰ ਗ੍ਰੰਥ ਆਪਣੀ ਨਿੱਜੀ ਪਛਾਣ ਦੀ ਸੰਭਾਲ ਅਤੇ ਵਿਸ਼ਵ ਦੀ ਨਵੀਂ ਉੱਭਰ ਰਹੀ ਵਿਵਸਥਾ ਵਿਚ ਕਿਸ ਭਾਂਤ ਦਾ ਉਸਾਰੂ ਯੋਗਦਾਨ ਕਰ ਸਕਦੇ ਹਨ?

ਇਸ ਪ੍ਰਸ਼ਨ ਦਾ ਤਸੱਲੀਪੂਰਨ ਹੱਲ ਲੱਭਣ ਲਈ ਸਾਨੂੰ ਸਿੱਖ ਪੰਥ ਦੇ ਅਰੰਭ

ਅਤੇ ਸਰੂਪ ਨੂੰ ਮੁੜ ਤੋਂ ਚਿਤਾਰਨਾ ਹੋਵੇਗਾ। ਸਿੱਖ ਪੰਥ ਵਿਸ਼ਵ ਧਰਮਾਂ ਦੀ ਲੜੀ ਵਿਚ ਸਭ ਤੋਂ ਘੱਟ ਉਮਰ ਦਾ (ਨਵੀਨ) ਧਰਮ ਹੈ - ਲੱਗਭਗ ਸਾਢੇ ਪੰਜ ਕੁ ਸੌ ਵਰ੍ਹੇ। ਸਿੱਖ ਧਰਮ ਧਰਤੀ ਦੇ ਜਿਸ ਖੰਡ ਵਿਚ ਉਤਪੰਨ ਹੋਇਆ ਉੱਥੇ ਆਰਿਆਈ ਤੇ ਸਾਮੀ ਵਿਚਾਰਧਾਰਾਵਾਂ ਦੇ ਪ੍ਰਵਾਹ ਕਿਸੇ ਨਵੀਂ ਸਿਰਜਣਾ ਦੇ ਆਹਰ ਵਿਚ ਇੱਕ-ਦੂਜੇ ਨਾਲ ਭੇੜ ਅਤੇ ਮੇਲ ਕਰ ਰਹੇ ਸਨ। ਧਰਮਾਂ ਦੇ ਬਾਹਰੀ ਪ੍ਰਗਟਾਵਿਆਂ ਨੂੰ ਲੈ ਕੇ ਸਾਮੀ ਅਤੇ ਆਰਿਆਈ ਧਰਮਾਂ ਦੇ ਧਾਰਮਿਕ ਵਿਵਾਦ ਆਪਣੀ ਸਿਖ਼ਰ 'ਤੇ ਪੁੱਜ ਚੁੱਕੇ ਸਨ। ਧਰਮ ਦੇ ਨਾਂ 'ਤੇ ਅਧਰਮ ਦਾ ਬੋਲਬਾਲਾ ਸੀ। ਅਜਿਹੀ ਸਥਿਤੀ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਨਾ-ਕੇਵਲ ਵਿਸ਼ਵ-ਚੇਤਨਾ ਬਲਕਿ ਬ੍ਰਹਿਮੰਡੀ-ਚੇਤਨਾ ਦੇ ਗੁਰੂ ਬਣ ਕੇ ਆਏ। ਉਨ੍ਹਾਂ ਦੀ ਵਿਆਪਕ ਵਿਸ਼ਵ-ਦ੍ਰਿਸ਼ਟੀ ਵਿਚ ਸਭ ਪ੍ਰਕਾਰ ਦੇ ਵਾਦਾਂ-ਵਿਰੋਧਾਂ ਦਾ ਆਪਣੀ ਵਿਲੱਖਣ ਪਛਾਣ ਰੱਖਦਿਆਂ ਹੋਇਆਂ ਵੀ ਇਕ ਦੈਵੀ ਆਧਾਰ ਵਾਲੇ ਨਵੇਂ ਮੇਲ-ਮਿਲਾਪ ਵਾਲੇ ਧਾਰਮਿਕ ਵਿਧਾਨ ਵਿਚ ਸਮਾ ਜਾਣ ਲਈ, ਅਸੀਮ ਬ੍ਰਹਿਮੰਡੀ ਖੁੱਲ੍ਹਾਂ ਸਨ। ਉਨ੍ਹਾਂ ਦੇ ਨਿਰਮਲ ਪੰਥ ਦਾ ਪ੍ਰਸਾਰ *ਨਾ ਕੋ ਹਿੰਦੂ ਨਾ ਮੁਸਲਮਾਨ* ਦੀ ਰਹੱਸਮਈ ਚਿਤਾਵਨੀ ਤੋਂ ਹੁੰਦਾ ਹੈ। ਸਿੱਖ ਪੰਥ ਦੀ ਨੀਂਹ ਅਜਿਹੀ ਵਿਰਾਟ ਬ੍ਰਹਿਮੰਡੀ ਚੇਤਨਾ 'ਤੇ ਟਿੱਕੀ ਸੀ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਆਰਾ ਸਥਾਪਿਤ ਸੰਗਤ ਵਿਚ ਵਰਨਾਂ ਆਸ਼ਰਮਾਂ ਦੇ ਵਖਰੇਵਿਆਂ ਦਾ ਆਪੇ ਹੀ ਨਿਪਟਾਰਾ ਹੋ ਜਾਂਦਾ ਹੈ। ਸੱਚਾ-ਸੁੱਚਾ ਮੁਸਲਮਾਨ ਤੇ ਭਲੇ ਆਚਰਨ ਵਾਲਾ ਹਿੰਦੂ ਉਨ੍ਹਾਂ ਨੂੰ ਆਪਣੀ ਸੰਗਤ ਦੇ ਵਿਰੋਧੀਆਂ ਨਾਲੋਂ ਪੂਰਕ ਵੱਧ ਲਗਦੇ ਸਨ। ਉਨ੍ਹਾਂ ਦੇ ਰਚੇ ਵਿਧਾਨ ਵਿਚ ਗ੍ਰਿਹਸਥ ਸੰਨਿਆਸ ਦੇ ਵਿਵਾਦ ਇੱਕ ਸਹਿਜ ਸੁਮੇਲ ਵਿਚ ਸਮਾ ਜਾਂਦੇ ਸਨ। ਉਨ੍ਹਾਂ ਦੇ ਧਰਮ ਸਿਧਾਂਤਾਂ ਵਿਚ ਹਿੰਦੂ-ਮੁਸਲਮਾਨ ਵਿਚਾਰ ਇਸ ਤਰ੍ਹਾਂ ਸਮਾਏ ਹੋਏ ਹਨ ਜਿਸ ਤਰ੍ਹਾਂ ਸਮੁੰਦਰ ਵਿਚ ਨਦੀਆਂ। ਇੱਥੇ ਤਾਂ ਪਰਮਾਤਮਾ ਦੇ ਅਹਿਸਾਸ ਦੀ ਸੀਮਾ, ਅਸੀਮ ਹੱਦਾਂ ਤਕ ਫ਼ੈਲ ਜਾਂਦੀ ਹੈ:

*ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥*
*ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥*
*(ਪੰਨਾ ੬੧੨)*

ਇੱਥੇ ਤਾਂ ਧਰਤੀ ਧਰਮਸਾਲ ਦਾ ਵਿਚਾਰ ਬਹੁਤ ਵਿਆਪਕ ਰੂਪ ਗ੍ਰਹਿਣ ਕਰ ਲੈਂਦਾ ਹੈ:

*ਕੋਟਿ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥ (ਪੰਨਾ ੧੧੫੬)*

ਭਾਈ ਗੁਰਦਾਸ ਜੀ ਨੇ ਗੁਰੂ-ਦ੍ਰਿਸ਼ਟੀ ਦੀ ਇਸ ਵਿਸ਼ਾਲਤਾ ਨੂੰ ਧਾਰਮਿਕ ਦ੍ਰਿਸ਼ਟੀ ਤੋਂ ਆਪਾ-ਵਿਰੋਧੀ ਭਾਸ਼ਣ ਵਾਲੇ ਸੰਕਲਪਾਂ ਰਾਹੀਂ ਉਜਾਗਰ ਕਰਨ ਦਾ ਯਤਨ ਕੀਤਾ ਹੈ:

*ਜਾਹਰ ਪੀਰ ਜਗਤੁ ਗੁਰੁ ਬਾਬਾ॥* *(ਵਾਰ ੨੪:੩)*

ਸਿੱਖ ਪੰਥ ਦੇ ਪਵਿੱਤਰ ਧਾਰਮਿਕ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਸ਼ੇਖ ਫਰੀਦ ਜੀ ਤੇ ਭਗਤ ਰਾਮਾਨੰਦ ਜੀ, ਭਗਤ ਰਵਿਦਾਸ ਜੀ ਤੇ ਭਗਤ ਪਰਮਾਨੰਦ ਜੀ, ਭਗਤ ਸਧਨਾ ਜੀ ਤੇ ਭਗਤ ਪੀਪਾ ਜੀ ਦੀ ਬਾਣੀ ਇੱਕੋ ਥਾਂ ਸ਼ਾਮਲ ਹੈ। ਰਵਾਇਤੀ ਨਜ਼ਰ ਤੋਂ ਦੇਖਿਆਂ ਇਹ ਮੁਸਲਮਾਨ- ਹਿੰਦੂ, ਸ਼ੂਦਰ-ਬ੍ਰਾਹਮਣ, ਰੰਕ ਤੇ ਰਾਜਾ ਦੇ ਵਰਗ ਬਣਦੇ ਹਨ। ਸਿੱਖ ਦ੍ਰਿਸ਼ਟੀ ਵਿਚ ਇਹ ਸਭ ਵਰਗ ਰੱਬੀ ਬੰਦਗੀ ਅਤੇ ਉਪਾਸਨਾ ਦੇ ਆਹਰ ਵਿਚ ਜੁਟੇ ਇੱਕੋ ਰੱਬ ਦੀ ਰਚਨਾ, ਮਨੁੱਖੀ ਭਾਈਚਾਰਾ ਹਨ।

ਆਪਣੇ ਧਾਰਮਿਕ ਅਕੀਦਿਆਂ ਦੀ ਪਾਲਣਾ ਤੇ ਰਖਵਾਲੀ ਲਈ ਸਭ ਕੁਰਬਾਨੀਆਂ ਕਰਦੇ ਹਨ, ਪਰੰਤੂ ਦੂਜੇ ਦੀ ਧਾਰਮਿਕ ਅਜ਼ਾਦੀ ਦੀ ਰੱਖਿਆ ਲਈ ਦਿੱਤੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੁਆਰਾ ਸ਼ਹਾਦਤ ਦੀ ਦੁਨੀਆ ਦੇ ਧਰਮਾਂ ਵਿਚ ਹੋਰ ਕੋਈ ਮਿਸਾਲ ਨਹੀਂ ਲੱਭਦੀ।

ਅਨੇਕਾਂ ਬਾਹਰੀ ਭੇਖਾਂ, ਰੀਤਾਂ, ਧਰਮਾਂ ਤੇ ਸੱਭਿਆਚਾਰਾਂ ਦੀਆਂ ਵਿਭਿੰਨਤਾਵਾਂ ਦੇ ਹੁੰਦੇ ਹੋਏ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਮੁੱਚੀ ਮਾਨਸ ਜਾਤੀ ਵਿਚ ਕੋਈ ਭਿੰਨ-ਭੇਦ ਨਜ਼ਰ ਨਹੀਂ ਆਏ, ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਧਾਰਮਿਕ ਅਨੇਕਤਾ ਤੇ ਬਹੁਕੇਂਦ੍ਰਿਤ ਸਮਾਜ ਦੇ ਪੱਕੇ ਸਮਰਥਕ ਸਨ। ਮਹਾਂਕਵੀ ਭਾਈ ਸੰਤੋਖ ਸਿੰਘ ਨੇ ਜ਼ੋਰ-ਜਬਰ ਨਾਲ ਧਾਰਮਿਕ ਏਕੀਕਰਨ ਦੇ ਪ੍ਰਸੰਗ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਯੋਗਦਾਨ ਦਾ ਜ਼ਿਕਰ ਕਰਦਿਆਂ ਲਿਖਿਆ ਹੈ- ਉਨ੍ਹਾਂ ਦੀ ਗੈਰ-ਹਾਜ਼ਰੀ ਵਿਚ ਧਾਰਮਿਕ ਅਨੇਕਤਾ ਖ਼ਤਮ ਹੋ ਜਾਣੀ ਸੀ:

*ਛਾਇ ਜਾਤੀ ਏਕਤਾ ਅਨੇਕਤਾ ਬਿਲਾਇ ਜਾਤੀ . . .*

ਆਮ ਕਰਕੇ ਧਾਰਮਿਕ ਵਿਵਾਦਾਂ ਦਾ ਆਧਾਰ ਉਨ੍ਹਾਂ ਦੇ ਬਾਹਰੀ ਪ੍ਰਗਟਾਵੇ ਦੇ ਚਿੰਨ੍ਹਾਂ ਦੀ ਵਿਲੱਖਣਤਾ ਅਤੇ ਉਨ੍ਹਾਂ ਧਾਰਮਿਕ ਸਿਧਾਂਤਾਂ ਨਾਲ ਜੁੜੇ ਇਕਾਂਤਕ ਦਾਵੇ ਬਣਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦਿੱਬ-ਦ੍ਰਿਸ਼ਟੀ ਇਨ੍ਹਾਂ ਬਾਹਰੀ ਪ੍ਰਗਟਾਵਿਆਂ ਤੋਂ ਅਗਾਂਹ ਜਾ ਕੇ ਅੰਤਰੀਵੀ ਪਵਿੱਤਰਤਾ, ਸੁੱਚਤਾ ਨੂੰ ਕਸਵੱਟੀ ਰੂਪ ਵਿਚ ਪ੍ਰਵਾਨ ਕਰਦੀ ਹੈ। ਅੰਤਰੀਵੀ ਸੁੱਚਤਾ, ਪਵਿੱਤਰਤਾ ਹੈ ਤਾਂ ਗੁਰੂ ਸਾਹਿਬਾਨ ਨੂੰ ਬਾਹਰੀ ਭੇਖਾਂ, ਸਿਧਾਂਤਾਂ ਦੀ ਵਿਭਿੰਨਤਾ ਰੱਖਣ ਵਾਲੇ ਸਭ ਮਤ ਆਪਣੇ ਹੀ ਜਾਪਦੇ ਹਨ। ਸੱਚਾ ਮੁਸਲਮਾਨ, ਸੱਚਾ ਹਿੰਦੂ ਅਤੇ ਧੁਰ ਆਪੇ ਨਾਲ ਜੁੜਿਆ ਯੋਗੀ, ਗੁਰੂ ਸਾਹਿਬ ਲਈ ਉਨ੍ਹਾਂ ਦੀ ਬਾਹਰੀ ਰਹਿਤ ਦੇ ਵਖਰੇਵੇਂ ਸਹਿਤ ਵੀ ਪ੍ਰਵਾਨ ਹਨ। ਦੇਖਣ ਨੂੰ ਸਾਧਾਰਨ ਜਾਪਣ ਵਾਲੀ ਇਹ ਮਨੌਤ ਧਾਰਮਿਕ ਸਹਿਹੋਂਦ ਅਤੇ ਮਨੁੱਖੀ ਭਾਈਚਾਰੇ ਲਈ ਬੇਹੱਦ ਮਹੱਤਵ ਰੱਖਦੀ ਹੈ। ਧਰਮਾਂ, ਸੱਭਿਆਚਾਰਾਂ, ਰਾਸ਼ਟਰਾਂ, ਸੱਭਿਅਤਾਵਾਂ ਦੀ ਵਿਲੱਖਣ ਪਹਿਚਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਮੇਲ-ਮਿਲਾਪ, ਸਹਿਹੋਂਦ ਤੇ ਵਿਸ਼ਵ-ਭਾਈਚਾਰੇ ਲਈ ਕੋਈ ਰੁਕਾਵਟ ਨਹੀਂ ਜਾਪਦੀ, ਬਲਕਿ ਪਰਮਾਤਮਾ ਦੇ ਵਿਸ਼ਾਲ ਆਪੇ ਦਾ 'ਬਹੁ ਬਿਧ ਰੰਗਲਾ ਪਾਸਾਰ' ਜਾਪਦਾ ਹੈ। ਵੱਖਰੇ-ਵੱਖਰੇ ਧਰਮਾਂ ਦੇ

ਆਪਸੀ ਰਿਸ਼ਤਿਆਂ ਦੇ ਪ੍ਰਸੰਗ ਵਿਚ ਗੁਰੂ ਸਾਹਿਬਾਨ ਨੇ 'ਵਾਦ' ਨਹੀਂ, ਬਲਕਿ 'ਸੰਬਾਦ' ਰਚਾਇਆ ਹੈ:

*-ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥ (ਪੰਨਾ ੬੬੧)*
*-ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ॥ (ਪੰਨਾ ੧੨੫੫)*

ਵਿਸ਼ਵ ਧਰਮਾਂ ਦੇ ਇਤਿਹਾਸ ਵਿਚ ਸਿੱਖ ਧਰਮ ਦਾ ਇਹ ਇਕ ਬਹੁਤ ਹੀ ਵਿਸ਼ੇਸ਼ ਲੱਛਣ ਹੈ ਕਿ ਇਹ ਵਾਦ-ਵਿਵਾਦ ਨਾਲੋਂ ਗੋਸ਼ਟਿ ਨੂੰ ਪਹਿਲ ਦਿੰਦਾ ਹੈ। ਸਾਰੀ ਧਰਤੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਆਪਣਾ ਚਉਕਾ ਜਾਪਦੀ ਹੈ। ਗੁਰੂ ਦਾ ਸਿੱਖ ਜਿੱਥੇ ਵੀ ਜਾਂਦਾ ਹੈ, ਉੱਥੇ ਹੀ, ਉਸ ਨੂੰ ਆਪਣਾ ਘਰ ਜਾਪਦਾ ਹੈ। Ranison College Waterloo (Canada) ਦੇ ਪ੍ਰੋਫ਼ੈਸਰ Darrol Bryant ਨੇ ਆਪਣੇ ਇਕ ਲੇਖ ਵਿਚ ਇਸ ਗੱਲ ਦਾ ਵਿਸ਼ੇਸ਼ ਜ਼ਿਕਰ ਕੀਤਾ ਹੈ ਕਿ ਧਰਮਾਂ ਦੇ ਆਪਸੀ ਮੇਲ-ਮਿਲਾਪ ਤੇ ਸੰਵਾਦ ਦੇ ਖ਼ੇਤਰ ਵਿਚ ਸਿੱਖ ਸਭ ਤੋਂ ਖੁੱਲ੍ਹ-ਦਿਲੇ ਹਨ। ਅੱਗੇ ਉਨ੍ਹਾਂ ਇਹ ਵਿਚਾਰ ਵੀ ਪ੍ਰਗਟਾਇਆ ਕਿ ਇਹ ਗੱਲ ਇਨ੍ਹਾਂ ਦੇ ਧਰਮ-ਸਿਧਾਂਤ ਦਾ ਅਨਿੱਖੜ ਅੰਗ ਹੈ। ਸਿੱਖ ਧਰਮ ਨੇ ਇਹ ਗੱਲ ਸਿਧਾਂਤ ਰੂਪ ਵਿਚ ਹੀ ਪ੍ਰਵਾਨ ਨਹੀਂ ਕੀਤੀ, ਇਸ ਨੂੰ ਅਮਲੀ ਜਾਮਾ ਪਹਿਨਾਉਣ ਲਈ ਉਨ੍ਹਾਂ ਨੇ ਇਸ ਵਿਵਸਥਾ ਦੇ ਰਾਹ ਵਿਚ ਆਉਂਦੀਆਂ ਸਭ ਔਕੜਾਂ, ਜ਼ੋਰ-ਜ਼ਬਰ, ਅਨਿਆਂ ਤੇ ਅੱਤਿਆਚਾਰ, ਲੁੱਟ-ਖਸੁੱਟ ਤੇ ਸ਼ੋਸ਼ਣ ਅਤੇ ਸਭ ਪ੍ਰਕਾਰ ਦੀ ਸੁਤੰਤਰਤਾ ਦੇ ਰਾਹ ਦੀ ਰੋਕ ਨਾ-ਬਰਾਬਰੀ ਦਾ ਹਰ ਧਰਾਤਲ 'ਤੇ ਡਟ ਕੇ ਵਿਰੋਧ ਕੀਤਾ ਹੈ। ਸੰਖੇਪ ਵਿਚ ਉਨ੍ਹਾਂ ਧਰਮ ਦੀਆਂ ਸ਼ਕਤੀਆਂ ਦਾ ਬੋਲ-ਬਾਲਾ ਕਰਨ ਲਈ ਅਧਰਮ ਖ਼ਿਲਾਫ਼ ਲੰਮੀ ਲੜਾਈ ਛੇੜੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਬਚਿਤ੍ਰ ਨਾਟਕ' ਵਿਚ ਆਪਣੇ ਜੀਵਨ ਮਨੋਰਥ ਦਾ ਬਿਆਨ ਕਰਦਿਆਂ ਦੱਸਦੇ ਹਨ ਕਿ ਉਹ ਅਜਿਹਾ ਵਾਤਾਵਰਨ ਤਿਆਰ ਕਰਨ ਆਏ ਹਨ ਜਿੱਥੇ ਧਰਮ-ਸਾਧਕ ਸਭ ਪਾਸੇ ਪ੍ਰਸੰਨ ਚਿੱਤ ਫਿਰਨ। ਦੁਸ਼ਟਾਂ ਨੂੰ ਉਹ ਨਾ-ਕੇਵਲ ਦੰਡਿਤ ਕਰਨ ਆਏ ਹਨ, ਬਲਕਿ ਉਨ੍ਹਾਂ ਨੂੰ ਜੜ੍ਹੋਂ ਪੁੱਟਣ ਆਏ ਹਨ (ਦੁਸ਼ਟ ਸਭਨ ਕੋ ਮੂਲ ਉਪਾਰਨ)

ਸਿੱਖ ਪੰਥ ਨੂੰ ਵਿਸ਼ਵ ਦੇ ਏਕੀਕਰਨ ਦਾ ਕੋਈ ਕਸ਼ਟ ਨਹੀਂ ਅਤੇ ਨਾ ਹੀ ਇਹ ਤਰੱਕੀ ਦੇ ਵਿਰੋਧੀ ਹਨ। ਹਾਂ, ਇਹ ਗੱਲ ਸਿੱਖ ਧਰਮ ਲਈ ਚਿੰਤਾ ਦਾ ਵਿਸ਼ਾ ਹੈ ਕਿ ਅਜਿਹੀ ਏਕੀਕ੍ਰਿਤ ਵਿਵਸਥਾ ਦਾ ਆਧਾਰ ਕੀ ਹੋਵੇ? ਉੱਭਰ ਰਹੀ ਵਿਸ਼ਵ-ਵਿਵਸਥਾ ਦੇ ਮੂਲ ਰਵਾਇਤੀ ਆਧਾਰਾਂ 'ਵਿਸ਼ਵ-ਆਰਥਿਕਤਾ' ਅਤੇ 'ਵਿਸ਼ਵ-ਰਾਜਨੀਤੀ' ਤੇ ਸਿੱਖ ਪੰਥ ਨੂੰ ਆਸਥਾ ਨਹੀਂ ਹੋ ਸਕਦੀ। ਆਰਥਿਕਤਾ ਦੇ ਆਧਾਰ ਪੂੰਜੀ ਸੰਬੰਧੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਧਾਰਨਾ ਹੈ:

*ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥*
*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥ (ਪੰਨਾ ੪੧੭)*

ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ:

*ਮਾਇਆਧਾਰੀ ਅਤਿ ਅੰਨਾ ਬੋਲਾ॥* *(ਪੰਨਾ ੩੧੩)*

ਮਾਇਆ ਜਾਂ ਪੂੰਜੀ ਦੀ ਤਰ੍ਹਾਂ ਹੀ ਸੁਡੌਲ, ਦੈਵੀ ਆਧਾਰਾਂ ਬਿਨਾ ਰਾਜਨੀਤੀ ਵੀ ਅੰਨ੍ਹੀ ਤਾਕਤ ਦਾ ਨਸ਼ਾ ਹੁੰਦੀ ਹੈ ਜੋ ਕਿਸੇ ਉਸਾਰੂ ਰੂਪਾਂਤਰਕਾਰੀ ਆਦਰਸ਼ ਦੀ ਸੋਧ ਨਹੀਂ ਹੁੰਦੀ:

*ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥* *(ਪੰਨਾ ੪੬੮)*

ਆਪਣੇ ਸਮਕਾਲੀ ਸਮਾਜ ਦੀ ਨਿਘਰੀ ਦਸ਼ਾ 'ਤੇ ਟਿੱਪਣੀ ਕਰਦਿਆਂ ਭਾਈ ਗੁਰਦਾਸ ਜੀ ਲਿਖਦੇ ਹਨ:

*ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।* *(ਵਾਰ ੧:੩੦)*

ਅਤੇ ਉਹ ਸਤਿਗੁਰੂ ਜੀ ਦੀ ਤੁਲਨਾ ਬਾਦਸ਼ਾਹ ਨਾਲ ਕਰਦੇ ਲਿਖਦੇ ਹਨ:

*ਸਤਿਗੁਰ ਸਚਾ ਪਾਤਿਸਾਹੁ ਕੂੜੇ ਬਾਦਿਸਾਹ ਦੁਨਿਆਵੇ।* *(ਵਾਰ ੧੫:੧)*

ਉਪਰੋਕਤ ਪੰਕਤੀਆਂ ਤੋਂ ਇਹ ਅਰਥ ਨਹੀਂ ਲਿਆ ਜਾਣਾ ਚਾਹੀਦਾ ਕਿ ਗੁਰੂ ਸਾਹਿਬਾਨ ਆਰਥਿਕਤਾ ਜਾਂ ਰਾਜਨੀਤੀ ਦਾ ਮੂਲੋਂ ਵਿਰੋਧ ਕਰ ਰਹੇ ਹਨ ਜਾਂ ਕਿਸੇ ਵੀ ਭਾਂਤ ਦੀ ਨਵੀਂ ਵਿਸ਼ਵ-ਵਿਵਸਥਾ ਵਿਚ ਉਨ੍ਹਾਂ ਦਾ ਘੱਟ ਮਹੱਤਵ ਹੋਵੇਗਾ। ਗੁਰੂ ਸਾਹਿਬਾਨ ਦੀ ਮਾਨਤਾ ਇਹ ਲਗਦੀ ਹੈ ਕਿ ਪ੍ਰਪੱਕ ਦੈਵੀ ਆਧਾਰ ਤੋਂ ਬਿਨਾ ਅਰਥਚਾਰਾ ਤੇ ਰਾਜਨੀਤੀ ਅੰਨ੍ਹੀਆਂ ਤਾਕਤਾਂ ਹਨ ਅਤੇ ਇਨ੍ਹਾਂ ਵਿਚ ਸ਼ੋਸ਼ਣ, ਅੱਤਿਆਚਾਰ ਤੇ ਬੇਇਨਸਾਫ਼ੀ ਦੀ ਸੰਭਾਵਨਾ ਬਣੀ ਰਹਿੰਦੀ ਹੈ। ਇਸ ਕਰਕੇ ਧਰਮ ਦੇ ਅੰਕੁਸ਼ ਬਿਨਾ ਇਹ ਤਾਕਤਾਂ ਕਦੇ ਵੀ ਚਿਰਸਥਾਈ ਰਹਿਣ ਵਾਲੀ ਵਿਸ਼ਵ-ਵਿਵਸਥਾ ਦਾ ਆਧਾਰ ਨਹੀਂ ਹੋ ਸਕਦੀਆਂ। Robertson ਨੇ ਵਿਸ਼ਵੀਕਰਨ ਦੀ ਪ੍ਰਕਿਰਿਆ ਵਿਚ ਰਾਸ਼ਟਰੀ-ਸਮਾਜਾਂ, ਵਿਅਕਤੀਆਂ, ਸਮਾਜਾਂ ਦੇ ਅੰਤਰਰਾਸ਼ਟਰੀ ਪ੍ਰਬੰਧ ਅਤੇ ਮਨੁੱਖਤਾ ਦੇ ਆਪਸੀ ਰਿਸ਼ਤਿਆਂ ਦੇ ਆਧਾਰ ਨੂੰ ਪ੍ਰਵਾਨ ਕੀਤਾ ਹੈ। ਇਨ੍ਹਾਂ ਸਭ ਰਿਸ਼ਤਿਆਂ ਦਾ ਸਮਤੋਲ ਉਦੋਂ ਤਕ ਸਥਾਈ ਨਹੀਂ ਹੋ ਸਕਦਾ ਜਦੋਂ ਤਕ ਮਨੁੱਖਾਂ, ਸਮਾਜਾਂ, ਰਾਸ਼ਟਰਾਂ ਦੀਆਂ ਆਪਣੀਆਂ ਵਿਲੱਖਣ ਪਛਾਣਾਂ ਤੇ ਕਦਰਾਂ-ਕੀਮਤਾਂ ਦੀ ਪ੍ਰਫੁੱਲਤਾ ਨੂੰ ਨਵੀਂ ਅੰਤਰਰਾਸ਼ਟਰੀ ਵਿਵਸਥਾ ਵਿਚ ਯਕੀਨੀ ਨਹੀਂ ਬਣਾਇਆ ਜਾਂਦਾ।

ਸਿੱਖ ਗੁਰੂ ਸਾਹਿਬਾਨ ਨੇ 'ਕਿਰਤ ਕਰਨਾ', 'ਨਾਮ ਜਪਣਾ' ਤੇ 'ਵੰਡ ਛਕਣਾ' ਦੇ ਦੈਵੀ ਆਧਾਰਾਂ 'ਤੇ ਇਕ ਆਦਰਸ਼ ਸਮਾਜ ਦੀ ਨੀਂਹ ਰੱਖੀ। ਅਜਿਹੇ ਦੈਵੀ ਸਮਾਜ ਨੂੰ ਵਿਆਪਕ ਰੂਪ ਵਿਚ ਆਦਰਸ਼ ਵਿਸ਼ਵ-ਸਮਾਜ ਦਾ ਆਧਾਰ ਬਣਾਇਆ ਜਾ ਸਕਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਜਿਹੇ ਆਦਰਸ਼ ਸਮਾਜ ਦਾ ਸਭ ਤੋਂ ਪ੍ਰਮੁੱਖ ਲੱਛਣ ਇਹ ਬਿਆਨ ਕੀਤਾ ਹੈ ਕਿ ਇੱਥੇ ਕਿਸੇ ਕਿਸਮ ਦੇ ਅੱਤਿਆਚਾਰ ਤੇ ਧੱਕੇ ਦਾ ਪੂਰਨ ਅਭਾਵ ਹੋਵੇਗਾ, ਇਹ ਨਿਮਰਤਾ 'ਤੇ ਆਧਾਰਿਤ ਹੋਵੇਗਾ ਅਤੇ ਇਸ

ਵਿਚ ਸਭ ਦੇ ਸੁਖ ਦਾ ਪ੍ਰਬੰਧ ਹੋਵੇਗਾ :

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥*
*ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* *(ਪੰਨਾ ੭੪)*

ਅਜਿਹਾ ਦੈਵੀ ਸਮਾਜ ਪਿਆਰ, ਸੇਵਾ, ਕੁਰਬਾਨੀ ਤੋਂ ਬਿਨਾ ਸੋਚਿਆ ਵੀ ਨਹੀਂ ਜਾ ਸਕਦਾ। ਕਿਸੇ ਵੀ ਤਰ੍ਹਾਂ ਦੀ ਨਾ-ਬਰਾਬਰੀ, ਅਨਿਆਂ, ਜ਼ੋਰ-ਜ਼ੁਲਮ ਤੇ ਲੁੱਟ-ਖਸੁੱਟ ਅਜਿਹੇ ਸਮਾਜ ਦੇ ਪ੍ਰਮੁੱਖ ਦੋਸ਼ੀ ਹੋਣਗੇ। ਅਜਿਹੇ ਸਮਾਜ ਦੀ ਮੂਲ ਸੰਚਾਲਕ ਸ਼ਕਤੀ ਹੋਵੇਗੀ ਪਿਆਰ— ਰੱਬ ਦਾ ਪਿਆਰ, ਰੱਬ ਦੀ ਮਨੁੱਖਤਾ ਦਾ ਪਿਆਰ।

ਹੁਣ ਅਜਿਹੇ ਆਦਰਸ਼-ਵਿਸ਼ਵ ਸਮਾਜ ਦੀ ਜੇਕਰ ਵਿਗਿਆਨ ਤੇ ਸ਼ਿਲਪ-ਵਿਗਿਆਨ 'ਤੇ ਆਧਾਰਿਤ ਵਰਤਮਾਨ ਵਿਸ਼ਵ-ਸਮਾਜ ਨਾਲ ਤੁਲਨਾ ਕਰੀਏ, ਜਿਸ ਵਿਚ ਮਹਾਂ-ਸ਼ਕਤੀਆਂ ਦੇ ਗੁੱਟ ਹਨ, ਮੁਕਾਬਲੇ 'ਤੇ ਆਧਾਰਿਤ ਖੁੱਲ੍ਹੀ ਮੰਡੀ ਹੈ, ਹਥਿਆਰਾਂ ਦੇ ਭੰਡਾਰਾਂ ਵਿਚ ਪ੍ਰਮਾਣੂ ਤੇ ਹਾਈਡਰੋਜਨ ਬੰਬ ਹਨ, ਨਿੱਤ ਵਧਦਾ ਉਪਭੋਗਵਾਦ ਹੈ, ਨਿੱਘਰਦਾ ਵਾਤਾਵਰਨ ਹੈ, ਤਾਂ ਇਹ ਸਮਾਜ ਹਰ ਪੱਖੋਂ ਉਪਰੋਕਤ ਸਮਾਜ ਦਾ ਪ੍ਰਤੀਦਵੰਦੀ (Antithesis) ਜਾਪਦਾ ਹੈ।

ਸਾਡਾ ਵਰਤਮਾਨ ਵਿਸ਼ਵ ਸਮਾਜ ਅਜਿਹੇ ਅਨਿਸ਼ਚਿਤਤਾ ਦੇ ਮੋੜ 'ਤੇ ਖੜ੍ਹਾ ਹੈ ਕਿ ਇਹ ਕੋਈ ਵੀ ਪਾਸਾ ਪਲਟ ਸਕਦਾ ਹੈ। ਮਨੁੱਖ ਜਾਤੀ ਦੇ ਸਮੂਹਿਕ ਵਿਨਾਸ਼ ਦੀ ਮੰਜ਼ਿਲ ਮਿੰਟਾਂ-ਸਕਿੰਟਾਂ ਵਿਚ ਪਾਈ ਜਾ ਸਕਦੀ ਹੈ, ਜੇਕਰ ਸਮੁੱਚੀ ਮਨੁੱਖਤਾ ਆਪਸੀ ਪਿਆਰ ਮਿਲਵਰਤਨ ਤੇ ਭਾਈਚਾਰਾ ਦੀ ਉਸਾਰੂ ਸੇਧ ਵੱਲ ਨਹੀਂ ਮੁੜਦੀ। ਸੋ, ਮਨੁੱਖ ਜਾਤੀ ਅਜਿਹੇ ਮੋੜ 'ਤੇ ਪਹੁੰਚ ਗਈ ਹੈ, ਜਿੱਥੇ ਉਸ ਕੋਲ ਚੋਣ ਤੇ ਸਮਾਂ ਬਹੁਤ ਸੀਮਤ ਹਨ। ਉਹ ਜਾਂ ਤਾਂ ਦੈਵੀ ਆਧਾਰਾਂ ਵਾਲੇ ਸਮਾਜ ਦੇ ਨਿਰਮਾਣ ਵੱਲ ਬਿਨਾ ਦੇਰੀ ਮੁੜੇਗੀ ਜਾਂ ਫਿਰ ਵਿਗਿਆਨ ਤੇ ਸ਼ਿਲਪ-ਵਿਗਿਆਨ ਦੇ ਆਧਾਰ 'ਤੇ ਤਿਆਰ ਕੀਤੀ ਆਤਿਸ਼ਬਾਜ਼ੀ ਦਾ ਅੰਤਿਮ ਤਮਾਸ਼ਾ ਦੇਖੇਗੀ। ਸੰਸਾਰ ਦੇ ਪ੍ਰਸਿੱਧ ਇਤਿਹਾਸਕਾਰ Arnold Toynbee ਦੇ ਕਿਆਸ ਅਨੁਸਾਰ ਭਵਿੱਖ ਦੀ ਕਿਸੇ ਵੀ ਉਸਾਰੂ ਵਿਚਾਰ ਵਿਚ 'ਸਿੱਖ ਪੰਥ' ਤੇ ਇਸ ਦੇ ਧਾਰਮਿਕ ਗ੍ਰੰਥਾਂ ਦਾ ਵਿਲੱਖਣ ਯੋਗਦਾਨ ਹੋਵੇਗਾ। ■

## ਰਾਜਸਥਾਨ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਇੰਚਾਰਜ, ਸੰਤ ਫ਼ਤਿਹ ਸਿੰਘ-ਚੰਨਣ ਸਿੰਘ ਸਿੱਖ ਮਿਸ਼ਨਰੀ ਕਾਲਜ, ਬੁੱਢਾ ਜੌਹੜ, ਰਾਜਸਥਾਨ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੬ ਅਪ੍ਰੈਲ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੧੦੮ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰਕੇ ਗੁਰੂ ਵਾਲੇ ਬਣੇ।

# ਆਓ! ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗੀਏ

*-ਜਨਾਬ ਬਸ਼ੀਰ ਮੁਹੰਮਦ**

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਫੈਜ਼-ਏ-ਆਲਮ ਇਕ ਬਹੁਤ ਹੀ ਸਤਿਕਾਰਯੋਗ ਸਰਬਉੱਚਤਾ ਵਾਲਾ ਧਰਮ ਗ੍ਰੰਥ ਹੈ। ਮੇਰੇ ਮਨ ਵਿਚ ਗੁਰੂ ਸਾਹਿਬ ਬਾਰੇ ਕੁਝ ਸ਼ਬਦ ਲਿਖਣ ਦਾ ਚਾਅ ਸੀਤਲ-ਚਸ਼ਮੇ ਦੀ ਤਰ੍ਹਾਂ ਉਭਰਿਆ ਹੈ। ਮੈਂ ਲਿਖਣ ਤੋਂ ਪਹਿਲਾਂ ਸਿੱਖ ਸੰਗਤ ਤੇ ਗੁਰੂ ਸਾਹਿਬ ਜੀ ਤੋਂ ਮਾਫੀ ਚਾਹੁੰਦਾ ਹਾਂ ਕਿਉਂਕਿ ਮੈਂ ਇਕ ਉੱਚੇ-ਸੁੱਚੇ ਰਹਿਬਰ ਬਾਰੇ ਲਿਖ ਰਿਹਾ ਹਾਂ। ਮੈਂ ਗੁਰੂ ਜੀ ਵਿਚ ਸ਼ਰਧਾ ਤੇ ਵਿਸ਼ਵਾਸ ਰੱਖਦਾ ਹਾਂ। ਮੈਂ ਗੁਰੂ ਸਾਹਿਬ ਦੇ ਇਕ ਨਹੀਂ, ਅਨੇਕਾਂ ਗੁਣਾਂ ਨੂੰ ਜਾਣਦਾ ਹਾਂ। ਦੂਸਰੇ ਪਾਸੇ ਗੁਰੂ ਜੀ ਮੇਰੇ ਅਨੇਕਾਂ ਐਬਾਂ ਨੂੰ ਵੀ ਜਾਣਦੇ ਹੋਣਗੇ, ਜਿਨ੍ਹਾਂ ਦਾ ਮੈਂ ਲੋਕਾਂ ਨੂੰ ਪਤਾ ਨਹੀਂ ਲੱਗਣ ਦਿੰਦਾ। ਮੈਂ ਬਹੁਤ ਥਾਵਾਂ ਦੇਖੀਆਂ, ਅਨੇਕਾਂ ਹੀ ਦੇਹਧਾਰੀਆਂ ਨਾਲ ਵਾਹ ਪਿਆ। ਪਰ ਮੇਰੇ ਸ਼ਹਿਨਸ਼ਾਹ ਵਰਗਾ ਹੋਰ ਕੋਈ ਮੈਨੂੰ ਦਿੱਸਦਾ ਨਹੀਂ। ਮੇਰੇ ਲਈ ਸਭ ਕੁਝ, ਲੋਕ ਵੀ ਇਹ, ਪ੍ਰਲੋਕ ਵੀ ਇਹ, ਸਿਦਕ ਵੀ ਇਹ, ਸ਼ਾਨ ਵੀ ਇਹ, ਜਿੰਦ ਵੀ ਇਹ, ਜਾਨ ਵੀ ਇਹ। ਗੱਲ ਕੀ, ਇਨ੍ਹਾਂ ਤੋਂ ਬਗੈਰ ਮੈਂ ਰਹਿ ਹੀ ਨਹੀਂ ਸਕਦਾ। ਮੇਰੇ ਮਨ ਨੂੰ ਚੈਨ ਨਹੀਂ ਆਉਂਦੀ, ਹੋਰ ਕਿਸੇ ਥਾਂ ਤੋਂ ਸ਼ਾਂਤੀ ਨਹੀਂ ਮਿਲਦੀ। ਮੈਂ ਇਹ ਲਿਖਣ ਵਿਚ ਹੀ ਨਹੀਂ ਕਹਿੰਦਾ, ਬਿਲਕੁਲ ਤਨੋਂ- ਮਨੋਂ ਸੱਚ ਕਹਿੰਦਾ ਹਾਂ। ਸਿਆਣੇ ਕਹਿੰਦੇ ਹਨ ਕਿ ਗੁਰੂ ਤੋਂ ਬਗੈਰ ਗਤੀ ਨਹੀਂ ਹੁੰਦੀ। ਸ਼ਾਹ ਬਿਨਾਂ ਪੱਤ ਨਹੀਂ, ਗੁਰੂ ਬਿਨਾ ਗਤ ਨਹੀਂ। ਹਰ ਇਕ ਚੀਜ਼ ਨੂੰ ਸਹਾਰਾ ਹੁੰਦਾ ਹੈ ਜਿਸ ਤਰ੍ਹਾਂ ਦਰਿਆ ਪਾਰ ਕਰਨ ਲਈ ਕਿਸ਼ਤੀ ਦੀ ਲੋੜ ਹੁੰਦੀ ਹੈ। ਸਭ ਤੋਂ ਵੱਡੀ ਚੀਜ਼ ਧਰਤੀ ਹੈ, ਇਹ ਵੀ ਸੂਰਜ ਦੇ ਸਹਾਰੇ ਚੱਲਦੀ ਹੈ। ਅਸੀਂ ਕਿਸ ਬਾਗ ਦੀ ਮੂਲੀ ਹਾਂ? ਜਾਇਜ਼/ਨਾਜ਼ਾਇਜ ਕੰਮ ਕਰਨ ਵਾਲੇ 'ਚ ਤਾਂ ਗੁਰੂ ਜੀ ਹੀ ਸੁਧਾਰ ਲਿਆ ਸਕਦੇ ਹਨ, ਗੁਰੂ ਦੇ ਪੱਲੇ ਪੈ ਕੇ ਹੀ ਗੁਜ਼ਾਰਾ ਹੋਵੇਗਾ। ਇਹ ਜ਼ਿੰਦਗੀ ਤਾਂ ਮੁਸਾਫਰਾਂ ਵਾਂਗ ਹੈ। ਇਹ ਧਰਤੀ ਮੁਸਾਫਰਖਾਨਾ ਹੈ। ਇੱਥੇ ਅਸੀਂ ਸਿਮਰਨ ਤੇ ਸੇਵਾ ਖਾਤਰ ਭੇਜੇ ਹਾਂ, ਪਰ ਇੱਥੇ ਰੰਗ-ਤਮਾਸ਼ਿਆਂ ਵਿਚ ਗੁਰੂ ਜੀ ਤੇ ਰੱਬ ਨੂੰ ਭੁੱਲ ਗਏ ਹਾਂ। ਜਦੋਂ ਅਸੀਂ ਗੁਰੂ ਵਾਲੇ ਬਣ ਜਾਂਦੇ ਹਾਂ, ਸਾਡਾ ਕੋਈ ਮਾਲਕ ਬਣ ਜਾਂਦਾ ਹੈ, ਸਾਡੀ ਰਹਿਣੀ 'ਤੇ ਅਨੁਸ਼ਾਸਨ ਲਾਗੂ ਹੋ ਜਾਂਦਾ ਹੈ। ਜਿਸ ਤਰ੍ਹਾਂ ਡੰਗਰ ਇਕ ਅਵਾਰਾ ਹੁੰਦੇ ਹਨ, ਪਰ ਇਕ ਮਾਲਕਾਂ ਦੇ ਬੰਨ੍ਹੇ ਹੁੰਦੇ ਹਨ। ਉਨ੍ਹਾਂ ਦਾ ਫ਼ਿਕਰ ਮਾਲਕ ਨੂੰ ਹੁੰਦਾ ਹੈ, ਉਹੀ ਉਨ੍ਹਾਂ ਨੂੰ ਘਾਹ, ਕੱਖ, ਪੱਠਾ, ਪਾਣੀ ਪਾਉਂਦਾ ਹੈ।

*ਸਪੁੱਤਰ ਜਨਾਬ ਵਲੀ ਮੁਹੰਮਦ, ਪਿੰਡ ਤੇ ਡਾਕ: ਝਨੇਰ, ਤਹਿਸੀਲ ਮਲੇਰਕੋਟਲਾ (ਸੰਗਰੂਰ)*

ਜੋ ਅਵਾਰਾ ਹੁੰਦੇ ਹਨ ਉਨ੍ਹਾਂ ਦਾ ਮਾਲਕ ਕੋਈ ਨਹੀਂ ਹੁੰਦਾ। ਉਹ ਹਰ ਥਾਂ ਡੰਡੇ ਖਾਂਦੇ ਫਿਰਦੇ ਹਨ। ਇਸ ਤਰ੍ਹਾਂ ਮਨੁੱਖ ਜਿਸ ਦਾ ਕੋਈ ਮਾਲਕ ਨਹੀਂ ਹੁੰਦਾ, ਥਾਂ-ਥਾਂ ਧੱਕੇ ਖਾਂਦਾ ਫਿਰਦਾ ਹੈ। ਸਾਡੀ ਜ਼ਿੰਦਗੀ ਦੀ ਡੋਰ ਗੁਰੂ ਹੱਥ ਹੈ; ਉੱਚੀ ਰੱਖਣ ਭਾਵੇਂ ਨੀਵੀਂ ਕਰਨ, ਸਭ ਦੁੱਖ-ਸੁੱਖ ਉਸ ਦੇ ਹੀ ਹਨ। ਇਕ ਵਾਰ ਹੀ ਮੌਕਾ ਹੈ, ਜ਼ਿੰਦਗੀ ਦੁਬਾਰਾ ਨਹੀਂ ਆਉਣੀ। ਸਾਨੂੰ ਗੁਰੂ ਜੀ 'ਤੇ ਪੂਰਨ ਭਰੋਸਾ ਕਰਨ ਦੀ ਲੋੜ ਹੈ। ਇਸ ਨੂੰ ਅੰਧ-ਵਿਸ਼ਵਾਸ ਨਹੀਂ ਕਿਹਾ ਜਾਣਾ ਚਾਹੀਦਾ। ਸਾਡਾ ਭਰੋਸਾ ਅਡੋਲ ਨਹੀਂ। ਅਸੀਂ ਕਹਿੰਦੇ ਹਾਂ ਕਿ ਅਸੀਂ ਗੁਰੂ ਜੀ ਨੂੰ ਮੰਨਦੇ ਹਾਂ, ਪਰ ਉਨ੍ਹਾਂ 'ਤੇ ਅਸਲ ਮਾਅਨਿਆਂ ਵਿਚ ਭਰੋਸਾ ਕਰਦੇ ਨਹੀਂ।

ਗੁਰੂ ਸਾਹਿਬਾਨ ਦੀ ਰਚੀ ਪਵਿੱਤਰ ਬਾਣੀ ਨੂੰ ਪੂਰਨ ਰੂਪ ਵਿਚ ਜੀਉਂਦੇ-ਜਾਗਦੇ ਗੁਰੂ ਦੇ ਰੂਪ ਵਿਚ ਮੰਨਣਾ ਹੈ। ਗੁਰੂ ਸਾਹਿਬ ਜੀ ਨਾਲ ਬਾਣੀ ਪੜ੍ਹਦਿਆਂ ਗੱਲਾਂ ਕਰਨੀਆਂ ਹਨ। ਗੁਰੂ-ਸ਼ਬਦ ਗੁਰੂ ਜੀ ਦੇ ਮੁਖਾਰਬਿੰਦ ਵਿੱਚੋਂ ਨਿਕਲੇ ਮੁਬਾਰਕ ਸ਼ਬਦ ਹਨ। ਗੁਰੂ ਜੀ ਦਾ ਇਕ ਸ਼ਬਦ ਹੀ ਸਾਡੀ ਜ਼ਿੰਦਗੀ ਬਦਲ ਸਕਦਾ ਹੈ। ਗੁਰੂ ਜੀ ਨੂੰ ਆਪਣੇ ਦੁੱਖ ਦੱਸਣੇ ਹਨ ਤੇ ਹੁਕਮ ਦੀ ਤਾਮੀਲ ਕਰਨੀ ਹੈ। ਜਿੱਥੇ ਵੀ ਕੁਝ ਸਿੱਖ ਰਹਿੰਦੇ ਹਨ ਦੇਸ਼-ਪ੍ਰਦੇਸ਼, ਉੱਥੇ ਹੀ ਗੁਰਦੁਆਰਾ ਸਾਹਿਬ ਬਣਾ ਲੈਂਦੇ ਹਨ। ਗੁਰੂ ਤੇ ਸਿੱਖ ਵਿਚ ਕੋਈ ਫਰਕ ਹੁੰਦਾ। ਕੁਝ ਨਿਯਮ ਹੁੰਦੇ ਹਨ, ਸਿਧਾਂਤ ਜਾਂ ਇਹ ਕਹਿ ਲਵੋ ਕਿ ਰਹਿਤਾਂ ਹੁੰਦੀਆਂ ਹਨ। ਪਿਉ ਅਤੇ ਪੁੱਤਰ ਇਕ ਨਹੀਂ ਹੋ ਸਕਦੇ। ਪਿਉ ਹਮੇਸ਼ਾ ਆਪਣੇ ਪੁੱਤਰ ਤੋਂ ਸਤਿਕਾਰ ਤੇ ਸੇਵਾ ਲੋਚਦਾ ਹੈ। ਸਿੱਖ ਨੂੰ ਵੀ ਗੁਰੂ ਦੇ ਹੁਕਮ ਨੂੰ ਮੰਨ ਕੇ ਉਸ ਮੁਤਾਬਿਕ ਜ਼ਿੰਦਗੀ ਗੁਜ਼ਾਰਨੀ ਪੈਂਦੀ ਹੈ। ਸਿੱਖੀ ਖੰਡਿਓ ਤਿੱਖੀ ਹੈ। ਸਿੱਖੀ ਵਿਚ ਰਹਿਣ ਦੇ ਕਾਨੂੰਨ ਸਖਤ ਹਨ। ਸਿੱਖ ਨੂੰ ਕਰਨੀ ਤੇ ਰਹਿਣੀ ਵਿਚ ਪੱਕਾ ਰਹਿਣਾ ਹੋਵੇਗਾ। ਮੈਂ-ਮੇਰੀ ਖਤਮ ਕਰਨੀ ਪਵੇਗੀ। ਤੂੰ ਹੀ ਤੂੰ! ਮੈਂ ਕੁਝ ਨਹੀਂ! ਮੈਂ ਇੱਥੇ ਮਾਣ ਨਾਲ ਆਖਾਂਗਾ ਕਿ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਸਿੱਖਾਂ ਦੇ ਹੀ ਨਹੀਂ ਸਾਡੇ ਵਰਗਿਆਂ ਮੁਸਲਮਾਨਾਂ ਦੇ, ਹਿੰਦੂਆਂ ਦੇ ਤੇ ਈਸਾਈਆਂ ਦੇ ਭਾਵ ਕਿ ਹਰ ਮਨੁੱਖ ਦੇ ਗੁਰੂ ਸਾਹਿਬ ਜੀ ਹਨ, ਜੋ ਵੀ ਸ਼ਰਧਾ ਰੱਖਦਾ ਹੈ। ਗੁਰੂ ਜੀ ਸਭ ਦੇ ਇਸ਼ਟ ਪਾਵਨ ਗ੍ਰੰਥ ਹਨ। ਕੋਈ ਵੀ ਇਨਸਾਨ ਗੁਰੂ ਜੀ ਤੋਂ ਸਿੱਖਿਆ ਪ੍ਰਾਪਤ ਕਰ ਕੇ ਸੱਚਖੰਡ ਦਾ ਦਰਵਾਜ਼ਾ ਖੜਕਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕਿਸੇ ਇਕ ਇਨਸਾਨ ਦੀ ਰਚਨਾ ਨਹੀਂ, ਨਾ ਹੀ ਕਿਸੇ ਖਾਸ ਇਲਾਕੇ ਦੀ ਹੀ ਹੈ, ਜਿਵੇਂ ਪੰਜਾਬ ਦੇ ਹੀ ਕਿਸੇ ਰਚੇਤੇ ਨੇ ਬਾਣੀ ਰਚੀ ਹੋਵੇ। ਜੀ ਨਹੀਂ! ਗੁਰੂ ਸਾਹਿਬ ਦੀ ਬਾਣੀ ਜਿਸ ਮਨੁੱਖ ਵਿਚ ਰੱਬੀ ਬਾਣੀ ਰਚਣ ਦੀ ਸ਼ਕਤੀ ਸੀ, ਉਸ ਦੀ ਬਾਣੀ ਮਨੁੱਖਤਾ ਦੇ ਭਲੇ ਲਈ ਅਵਾਜ਼ ਦਿੰਦੀ ਸੀ, ਉਸ ਨੂੰ ਹੀ ਇਸ ਪਵਿੱਤਰ ਗ੍ਰੰਥ ਵਿਚ ਥਾਂ ਮਿਲੀ ਹੈ। ਇਸ ਧਰਮ-ਗ੍ਰੰਥ ਵਿਚ ਕਿਸੇ ਮਨੁੱਖ, ਕਿਸੇ ਕੌਮ, ਕਿਸੇ ਧਰਮ ਬਾਰੇ ਕੋਈ ਪੱਖਪਾਤ ਨਹੀਂ। ਨਿਰੋਲ ਰੱਬੀ ਬਾਣੀ ਹੈ ਜੋ ਪਾਪੀਆਂ ਦੇ ਪਾਪਾਂ ਦਾ ਨਾਸ਼ ਕਰ ਕੇ, ਪਰਮ-

ਪਾਵਨ ਨਾਮ ਦਾ ਚਿੰਤਨ ਕਰਨ ਵਾਲਾ ਬਣਾ ਦਿੰਦੀ ਹੈ। ਬਾਣੀ ਨੇ ਲੱਖਾਂ ਹੀ ਕੌਡੇ, ਭੀਲ ਵਰਗੇ ਆਦਮਖੋਰਾਂ, ਲੱਖਾਂ ਹੀ ਵਲੀ ਕੰਧਾਰੀ ਵਰਗੇ ਹੰਕਾਰੀਆਂ ਦਾ ਹੰਕਾਰ ਤੋੜਿਆ। ਅਨੇਕਾਂ ਹੀ ਗੁਰੂ ਜੀ ਦੀ ਬਾਣੀ ਦੇ ਅਸਰ ਕਰਕੇ ਮਹਿਮਾ ਸੁਣ ਕੇ ਤਰ ਚੁੱਕੇ ਹਨ ਤੇ ਤਰ ਰਹੇ ਹਨ। ਇਹ ਅੰਮ੍ਰਿਤ ਦਾ ਭਰਿਆ ਖੂਹ ਹੈ, ਅਮੁੱਕ ਹੈ ਜੋ ਕਦੇ ਖਤਮ ਨਹੀਂ ਹੁੰਦਾ। ਮੇਰੇ ਵਰਗੇ ਪਾਪੀ ਅੰਮ੍ਰਿਤ ਪੀ ਕੇ ਬਗਲਿਆਂ ਤੋਂ ਹੰਸ ਬਣੀ ਜਾਂਦੇ ਹਨ। ਇਹ ਅਕਾਲ ਪੁਰਖ ਦੀ ਸੱਚੀ ਬਾਣੀ ਹੈ। ਸੱਚਖੰਡ ਦਾ ਵਕੀਲ ਹੈ, ਤੇਰੀ ਗਵਾਹੀ ਦੇਵੇਗੀ। ਹੇ ਅਕਾਲ ਪੁਰਖ ਵਾਹਿਗੁਰੂ ਜੀ! ਤੇਰਾ ਨਿਮਾਣਾ ਸਿੱਖ ਸਾਰੀ ਉਮਰ ਤੇਰਾ ਤੇ ਮੇਰਾ ਬਣ ਕੇ ਰਿਹਾ ਹੈ, ਹਰ ਕੰਮ ਤੇਰੀ ਮੇਰੀ ਮਰਜ਼ੀ ਦਾ ਕੀਤਾ ਹੈ। ਇਹ ਪਾਵਨ ਬਾਣੀ ਸਾਨੂੰ ਸੱਚਖੰਡ ਵਿਚ ਥਾਂ ਦੇਵੇਗੀ। ਜਦੋਂ ਗੁਰੂ ਸਾਹਿਬਾਂ ਦੀ ਬਾਣੀ ਸਾਡੀ ਹੈ ਤੇ ਅਸੀਂ ਬਾਣੀ ਦੇ ਹਾਂ ਫੇਰ ਸਾਨੂੰ ਕੀ ਫਿਕਰ ਹੈ? ਬਾਣੀ ਨੂੰ ਮੰਨਣਾ ਗੁਰ-ਸ਼ਬਦ ਦੀ ਕਮਾਈ ਕਰਨੀ ਹੈ। ਜ਼ਿੰਦਗੀ ਦਾ ਹਰ ਪਲ ਗੁਰ-ਸ਼ਬਦ ਨੂੰ ਯਾਦ ਰੱਖ ਕੇ ਹੀ ਗੁਜ਼ਾਰਨਾ ਹੈ। ਹਰ ਰੋਜ਼ ਦੇ ਕੰਮ-ਕਾਰ, ਲੋਕਾਂ ਨਾਲ ਮੇਲ-ਮਿਲਾਪ ਬਾਣੀ ਨੂੰ ਮੁੱਖ ਰੱਖ ਕੇ ਕਰੀਏ, ਤਾਂ ਹੀ ਮਨ ਦੀਆਂ ਮੁਰਾਦਾਂ ਪੂਰੀਆਂ ਕਰ ਸਕਦੇ ਹਾਂ।

ਬਾਣੀ ਸਾਡੇ ਵਿੱਚੋਂ ਐਬ ਕੱਢ ਕੇ ਗੁਣ ਪੈਦਾ ਕਰਦੀ ਹੈ, ਬਾਣੀ ਰੱਬੀ ਅਵਾਜ਼ ਹੈ, ਬਾਣੀ ਗੁਰੂ-ਸਾਹਿਬਾਨ ਤੇ ਭਗਤ ਸਾਹਿਬਾਨ ਦੇ ਪਵਿੱਤਰ ਪਾਕ ਮੁਬਾਰਕ ਮੁੱਖ ਵਿੱਚੋਂ ਨਿਕਲਿਆ ਅੰਮ੍ਰਿਤ-ਰਸ ਹੈ। ਬਾਣੀ ਮਨੁੱਖ ਤੇ ਖ਼ੁਦਾ ਵਿਚਾਲੇ ਵਿਚੋਲੇ ਦਾ ਕੰਮ ਕਰਦੀ ਹੈ। ਪ੍ਰੀਤ ਸੱਚੀ ਹੋਣੀ ਚਾਹੀਦੀ ਹੈ। ਜੋ ਹੁੰਦਾ ਸੋ ਹੋਵੇ! ਗੁਰੂ ਦੇ ਸਿਰ 'ਤੇ ਕੋਈ ਪਰਵਾਹ ਨਹੀਂ! ਇਹ ਪਾਵਨ ਬਾਣੀ ਮਨੁੱਖ ਨੂੰ ਸੱਚਖੰਡ ਦੀ ਪੌੜੀ ਚਾੜ੍ਹ ਦਿੰਦੀ ਹੈ। ਬਾਣੀ ਵਿਚ ਸਭ ਵਹਿਮਾਂ-ਭਰਮਾਂ ਨੂੰ ਖਿੰਡਾਉਣ ਦੀ ਅਸੀਮ ਤਾਕਤ ਹੈ। ਬਾਣੀ ਰੱਬੀ-ਗੁਣਾਂ ਦਾ ਸਮੁੰਦਰ ਹੈ। ਰੱਬੀ-ਨਾਮ ਦੀ ਬੇੜੀ ਵਿਚ ਬੈਠ ਕੇ ਗੁਣ ਪ੍ਰਾਪਤ ਹੋਣਗੇ। ਸੁਖਾਂ ਦੀ ਪ੍ਰਾਪਤੀ ਹੋਵੇਗੀ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਗੁਰੂ ਸਾਹਿਬਾਨ, ਭਗਤ ਸਾਹਿਬਾਨ, ਭੱਟ ਸਾਹਿਬਾਨ ਅਤੇ ਗੁਰਸਿੱਖਾਂ ਦੀ ਪਾਵਨ ਬਾਣੀ ਹੈ। ਗੁਰੂ ਸਾਹਿਬਾਨ ਦੀ ਸਖਤ ਮਿਹਨਤ ਨਾਲ ਦੋ ਸਦੀਆਂ ਤੋਂ ਵੀ ਵੱਧ ਸਮੇਂ ਵਿਚ ਇਸ ਪਵਿੱਤਰ ਗ੍ਰੰਥ ਦੀ ਰਚਨਾ ਹੋਈ। ਗੁਰੂ ਜੀ ਦੀ ਬਾਣੀ ਹਰ ਇਕ ਲਈ ਚਾਨਣ-ਮੁਨਾਰਾ ਬਣੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸ਼ਾਂਤੀ ਤੇ ਸਹਿਣਸ਼ੀਲਤਾ ਦੇ ਸਾਗਰ ਪੰਜਵੇਂ ਪਾਤਸ਼ਾਹ, ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ ਤੇ ਪਹਿਲੇ ਗ੍ਰੰਥੀ, ਬਾਬਾ ਬੁੱਢਾ ਜੀ ਹੋਏ ਜਿਨ੍ਹਾਂ ਵਡਭਾਗਿਆਂ ਨੇ ਬਾਣੀ ਦਾ ਪਹਿਲਾ ਪ੍ਰਕਾਸ਼ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਵਿਚ ਕੀਤਾ। ਬਾਬਾ ਬੁੱਢਾ ਜੀ ਨੂੰ ਅਕਾਲ ਪੁਰਖ ਨੇ ਸਭ ਸਿੱਖ ਸੇਵਕਾਂ ਤੋਂ ਲੰਮਾ ਸਮਾਂ ਸੇਵਾ ਬਖ਼ਸ਼ੀ। ਬਾਬਾ ਬੁੱਢਾ ਜੀ ਨੂੰ ਛੇ ਗੁਰੂ ਸਾਹਿਬਾਨ ਦਾ ਸਾਥ ਨਿਭਾਉਣ ਦਾ ਸੁਭਾਗਾ ਸਮਾਂ ਪ੍ਰਾਪਤ ਹੋਇਆ। ਆਪ ਜੀ ਨੂੰ ਸੰਗਤ ਬਹੁਤ ਮਾਣ-ਸਨਮਾਨ ਦਿੰਦੀ ਰਹੀ।

ਸਵੇਰੇ-ਸ਼ਾਮ ਗੁਰੂ-ਘਰਾਂ ਵਿਚ ਬਾਣੀ ਪੜ੍ਹੀ ਜਾਂਦੀ ਹੈ। ਅੰਮ੍ਰਿਤ ਦੀ ਵਰਖਾ ਛਮ-ਛਮ ਹੁੰਦੀ ਹੈ। ਕਰਮਾਂ ਵਾਲੇ ਇਨਸਾਨ ਇਸ ਵਰਖਾ ਥੱਲੇ ਇਸ਼ਨਾਨ ਕਰਦੇ ਹਨ। ਜੋ ਇਸ ਬਾਣੀ ਦਾ ਅਨੰਦ ਲੈਂਦਾ ਹੈ, ਉਹੀ ਜਾਣੇ! ਜਿਸ ਨੇ ਕਦੇ ਗੁੜ ਖਾਧਾ ਹੀ ਨਹੀਂ, ਉਸ ਨੂੰ ਕੀ ਪਤਾ, ਗੁੜ ਦਾ ਸੁਆਦ ਕੀ ਹੁੰਦਾ? ਜਿਨ੍ਹਾਂ ਕੰਨਾਂ ਵਿਚ ਗੁਰੂ ਜੀ ਦੀ ਬਾਣੀ ਪੈਂਦੀ ਹੈ, ਉਹ ਕੰਨ ਸੁੱਚੇ ਹੋ ਜਾਂਦੇ ਹਨ। ਉਹ ਕੰਨ ਫਿਰ ਦੁਨਿਆਵੀ ਗੀਤਾਂ ਨੂੰ ਨਹੀਂ, ਰੱਬੀ ਬਾਣੀ ਨੂੰ ਪਹਿਲ ਦੇਣਗੇ। ਦਿਲ ਕਰਦਾ ਹੈ ਕਿ ਮੇਰਾ ਸਿਰ ਗੁਰੂ ਜੀ ਦੇ ਚਰਨਾਂ ਵਿਚ ਝੁਕ ਜਾਵੇ ਤੇ ਰਸਨਾ (ਜੀਭ) ਰੱਬ ਦੇ ਸੱਚ-ਨਾਮ ਦਾ ਸਿਮਰਨ ਕਰੀ ਜਾਵੇ! ਅਜਿਹਾ ਅਨੰਦ ਆਵੇ ਕਿ ਮੈਂ ਖਾਣਾ-ਪੀਣਾ ਵੀ ਭੁੱਲ ਜਾਵਾਂ! ਮੈਂ ਇਸ ਤਰ੍ਹਾਂ ਹੀ ਜ਼ਿੰਦਗੀ ਲੇਖੇ ਲਾ ਦੇਵਾਂ ਕਿ ਮੇਰੇ ਵਿਚ ਕੁੱਬ ਪੈ ਜਾਵੇ, ਪਰ ਮੇਰਾ ਗੁਰੂ ਖੁਸ਼ ਹੋ ਜਾਵੇ! ਮੇਰੇ ਜਿਗਰ ਦਾ ਯਾਰ ਨਾ ਰੁੱਸੇ, ਦੁਨੀਆ ਭਾਵੇਂ ਸਾਰੀ ਰੁੱਸ ਜਾਵੇ।

ਮੈਂ ਗੱਲ ਸ਼ਰਧਾ ਦੀ ਕਰਦਾ ਸੀ। ਮਾਫ ਕਰਨਾ। ਮੱਥਾ ਟੇਕਦਾ ਇਨਸਾਨ ਮੇਰੇ ਵਰਗਾ ਬੁਰਾਈ ਵੀ ਸੋਚ ਸਕਦਾ, ਕਿਉਂਕਿ ਮਨ ਚੰਚਲ ਹੈ, ਚਾਰੇ ਕੂੰਟਾਂ ਵਿਚ ਗੇੜੇ ਮਾਰਦਾ। ਮਨੁੱਖ ਸੱਚੇ ਦਿਲੋਂ ਨਮਸਕਾਰ ਕਰ ਕੇ ਮਨ ਦੀ ਪਿਆਸ ਬੁਝਾ ਲੈਂਦਾ ਹੈ, ਜਿਸ ਤਰ੍ਹਾਂ ਪਿਆਸੇ ਨੂੰ ਪਾਣੀ, ਭੁੱਖੇ ਨੂੰ ਅੰਨ ਤੇ ਤੁਹਾਡੇ ਵਰਗੇ ਸ਼ਰਧਾਵਾਨ ਪ੍ਰੀਤੀ ਲਾਉਣ ਵਾਲੇ ਨੂੰ ਗੁਰੂ ਜੀ ਨੂੰ ਮਿਲਣ ਦੀ ਤੜਪ ਲੱਗਦੀ ਹੈ। ਪਰ ਅੱਜ ਵਧੇਰੇ ਨੌਜਵਾਨ ਗੁਰੂ ਜੀ ਤੋਂ ਬੇਮੁਖ ਹੋ ਕੇ ਫੈਸ਼ਨ ਮਗਰ ਲੱਗ, ਗੁਰੂ ਜੀ ਤੋਂ ਮੂੰਹ ਮੋੜ ਰਹੇ ਹਨ। ਜੋ ਕੁਝ ਆਪਣੇ ਆਪ ਨੂੰ ਸਿਆਣੇ ਕਹਾਉਂਦੇ ਹਨ, ਸਹੀ ਉਹ ਵੀ ਨਹੀਂ। ਜੋ ਗੁਰੂ ਦਾ ਲੜ ਛੱਡ ਕੇ ਮੜ੍ਹੀਆਂ-ਮਸਾਣਾਂ ਨੂੰ ਪੂਜਦੇ ਹਨ ਉਹ ਬੇਮੁਖ ਹਨ। ਮੈਂ ਅਜਿਹੇ ਅੰਧ-ਵਿਸ਼ਵਾਸੀਆਂ ਨੂੰ ਇਹ ਪੁੱਛਣਾ ਚਾਹੁੰਦਾ ਤਾਂ ਕਿ ਜੇ ਸਾਰਾ ਕੁਝ (ਜੋ ਤੁਸੀਂ ਕਰਦੇ ਹੋ) ਸਹੀ ਹੁੰਦਾ ਤਾਂ ਗੁਰੂ ਸਾਹਿਬਾਨ ਨੂੰ ਦੋ ਸਦੀਆਂ ਤੋਂ ਵੱਧ ਸਮੇਂ ਤਕ ਘਾਲਣਾ ਘਾਲਣ ਦੀ ਕੀ ਲੋੜ ਸੀ? ਗੁਰੂ ਸਾਹਿਬ ਜੀ ਨੇ ਸਾਨੂੰ ਇਸ ਚਿੱਕੜ 'ਚੋਂ ਕੱਢਣ ਲਈ ਤਾਂ ਬਾਣੀ ਰਚੀ ਤਾਂ ਕਿ ਪੜ੍ਹ-ਸੁਣ ਕੇ ਸੁਧਾਰ ਹੋਵੇ। ਪਰ ਅਸੀਂ ਸਦੀਆਂ ਬੀਤ ਜਾਣ 'ਤੇ ਵੀ ਪੱਥਰ ਦੇ ਪੱਥਰ ਹੀ ਹਾਂ।

ਸੱਪ ਆਪਣੇ ਆਪ ਖੁੱਡ ਨਹੀਂ ਪੁੱਟ ਸਕਦਾ। ਚੂਹਿਆਂ ਦੀਆਂ ਖੁੱਡਾਂ ਵਿਚ ਰਹਿੰਦਾ। ਫਿਰ ਉਹ ਭਲਾ ਕਿਸੇ ਦਾ ਕੀ ਸੰਵਾਰ ਸਕਦਾ ਹੈ। ਅੰਧ-ਵਿਸ਼ਵਾਸ ਕਾਰਨ ਲੋਕੀਂ ਫਿਰ ਵੀ ਉਸ ਨੂੰ ਪੂਜੀ ਜਾਂਦੇ ਹਨ। ਕਈ ਚਾਰ ਇੱਟਾਂ ਨੂੰ ਪੇਂਟ/ਕਲੀ ਕਰ ਕੇ ਕਹਿਣਗੇ ਅਖੇ! ਇਹ ਸਾਡੇ ਵੱਡੇ-ਵਡੇਰੇ ਹਨ। ਕਦੇ ਪਿਉ ਨੂੰ ਪਾਣੀ ਦਾ ਗਿਲਾਸ ਨਹੀਂ ਫੜਾਇਆ ਹੁੰਦਾ ਤੇ ਅਖੌਤੀ ਸ਼ਹੀਦਾਂ ਦੇ ਉੱਪਰ ਦੁੱਧ ਡੋਲ੍ਹ ਕੇ ਆਉਂਦਾ। ਕਈ ਕਹਿਣਗੇ, ਸਾਡੀ ਕੁੜੀ ਵਿਚ ਜਾਂ ਮੇਰੀ ਘਰਵਾਲੀ ਵਿਚ ਸ਼ਹੀਦ ਆਉਂਦੇ। ਸੋਚਣ-ਸਮਝਣ ਦੀ ਲੋੜ ਹੈ। ਬੜੀ ਭੇਡ-ਚਾਲ ਚੱਲੀ ਜਾ ਰਹੀ ਹੈ। ਇਕ-ਦੂਜੇ ਦੀ ਰੀਸ ਨਾਲ ਹੀ ਇੱਟਾਂ ਨੂੰ ਮੱਥੇ ਟੇਕੀ ਜਾਂਦੇ ਹਨ। ਕਹਿਣਗੇ, ਅਖੇ! ਕਬੀਲਦਾਰੀ ਵਿਚ ਸਭ

ਕੁਝ ਹੀ ਕਰਨਾ ਪੈਂਦਾ। ਚਾਰ ਇੱਟਾਂ 'ਤੇ ਕਲੀ/ਪੇਂਟ ਕਰੀ ਨੂੰ, ਲੋਕੋ! ਭਗਵਾਨ ਨਾ ਮੰਨੋ। ਸਿੱਧੇ ਹੋ ਕੇ ਗੁਰੂ ਜੀ ਦੇ ਲੜ ਲੱਗੋ। ਸਭ ਕੁਝ ਇਨ੍ਹਾਂ ਕੋਲ ਹੀ ਹੈ। ਸ਼ਰਧਾ ਸਹੀ 'ਤੇ ਰੱਖੋ। ਕਿਸੇ ਦੇ ਮਗਰ ਲੱਗ ਕੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਥ ਨਾ ਛੱਡੋ। ਕਿਤੇ ਗੁਰੂ ਦੇ ਸ਼ਬਦ 'ਤੇ ਅਮਲ ਕਰ ਕੇ ਤਾਂ ਵੇਖੋ! ਮੂੰਹੋਂ ਮੰਗੀਆਂ ਮੁਰਾਦਾਂ ਮਿਲਣਗੀਆਂ। ਕੁਰਹਿਤੀ ਨਾ ਬਣੋ। ਰਹਿਣੀ ਵਿਚ ਰਹੋ। ਜੇਕਰ ਤੁਸੀਂ ਗੁਰੂ ਜੀ ਦੇ ਕਹੇ ਅਨੁਸਾਰ ਚੱਲੋ ਤਾਂ ਗੁਰੂ ਜੀ ਵੀ ਖੁਸ਼ ਹੋਣਗੇ। ਗੁਰੂ ਜੀ ਨੂੰ ਮੁੱਖ ਮੰਨ ਕੇ ਹਰ ਕੰਮ ਕਰੋ। ਗੁਰੂ-ਸ਼ਬਦ 'ਤੇ ਅਮਲ ਕਰਨਾ, ਉਸ ਨੂੰ ਜ਼ਿੰਦਗੀ ਵਿਚ ਢਾਲਣਾ ਹੀ ਗੁਰੂ ਜੀ ਦਾ ਸਿੱਖ ਹੋਣਾ ਹੈ। ਸਿਰਫ ਜੀਭ ਤੇ ਅੱਖਾਂ ਹੀ ਪਾਠ ਕਰਦੀਆਂ ਹਨ ਤੇ ਕੋਈ ਅਸਰ ਨਹੀਂ ਹੁੰਦਾ। ਫੇਰ ਪਾਠ ਕਰ ਕੇ ਹੰਕਾਰ ਨਾਲ ਕਿਹਾ ਜਾਂਦਾ ਹੈ ਕਿ ਆਪਾਂ ਹਰ ਰੋਜ਼ ਪਾਠ ਕਰਦੇ ਹਾਂ। ਸਿਰ ਉੱਚਾ ਚੁੱਕਣਾ ਹੰਕਾਰ ਹੈ। ਹੰਕਾਰ ਤਾਂ ਨਰਕਾਂ ਦਾ ਸੰਤਰੀ ਹੈ। ਇਹ ਚਲਾਕੀਆਂ ਗੁਰੂ ਜੀ ਕੋਲ ਨਹੀਂ ਚੱਲਦੀਆਂ। ਗੁਰੂ ਜੀ ਸਰਬ-ਕਲਾ ਸਮਰੱਥ ਹਨ। ਐ ਸਿੱਖਾ! ਜੇ ਤੂੰ ਮਨੋਂ ਤਨੋਂ ਗੁਰੂ ਸਾਹਿਬਾਨ ਨੂੰ ਖੁਸ਼ ਕਰਨਾ ਚਾਹੁੰਨੈਂ, ਤਾਂ ਸਿੱਧਾ ਹੋ ਕੇ ਪੂਜਾ ਅਕਾਲ ਦੀ, ਪਰਚਾ ਸ਼ਬਦ ਦਾ, ਦੀਦਾਰ ਖਾਲਸੇ ਦਾ ਕਰ। ਜੇ ਤੁਹਾਡੀ ਸ਼ਰਧਾ ਸਾਫ ਹੈ ਤਾਂ ਸਭ ਕੁਝ ਹੈ। ਕੱਚਿਆਂ ਦੇ ਪੁਜਾਰੀ ਨਾ ਬਣੋ। ਮਹਾਨ ਪਾਵਰ ਨੂੰ ਪਾਸੇ ਕਰ ਕੇ ਲੁਟੇਰਿਆਂ ਦੇ ਪੈਰੀਂ ਹੱਥ ਨਾ ਲਾਓ। ਇਹ ਅਖੌਤੀ ਧਰਮੀਂ ਲੁਟੇਰੇ ਗੱਲਾਂ ਵਾਲੇ ਹੀ ਹੁੰਦੇ ਹਨ। ਇਨ੍ਹਾਂ ਤੋਂ ਬਚੋ; ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਘਰੋਂ ਕੱਢੋ। ਹਰ ਰੋਜ਼ ਸਿਮਰਨ ਕਰਨ ਨਾਲ ਤੁਹਾਡੇ ਅੰਦਰ ਦਇਆ, ਨਿਮਰਤਾ, ਸਹਿਣਸ਼ੀਲਤਾ ਜਿਹੇ ਗੁਣ ਆ ਸਕਦੇ ਹਨ। ਉਹ ਕੰਮ ਕਰੋ ਜੋ ਗੁਰੂ ਜੀ ਨੂੰ ਚੰਗਾ ਲੱਗੇ।

ਜੇ ਅਸੀਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ਼ਰਧਾ ਨਾਲ ਮੰਨਾਂਗੇ ਤਾਂ ਕਦੇ ਵੀ ਕੋਈ ਦੁੱਖ ਨਹੀਂ ਪਾਵਾਂਗੇ। ਸੁਖ ਹੀ ਸੁਖ ਹੋਵੇਗਾ। ਮੈਂ ਮਾਫੀ ਚਾਹੁੰਦਾ ਹਾਂ, ਜੇ ਕਿਸੇ ਦੇ ਮਨ 'ਤੇ ਇਸ ਨਾਚੀਜ਼ ਵੱਲੋਂ ਕਿਸੇ ਗੱਲੋਂ ਚੋਟ ਲੱਗੀ ਹੋਵੇ। ਪਰ ਗੁਰੂ ਨਾਨਕ ਨਾਮ ਲੇਵਾ ਸਿੱਖ ਵੀਰਿਓ! ਜੋ ਵੀ ਹਨ, ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ। ਮੈਂ ਬੇਸ਼ੱਕ ਮੁਸਲਮਾਨਾਂ ਦਾ ਲੜਕਾ ਹਾਂ, ਮੈਂ ੧੫ ਸਾਲ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਤਿਕਾਰ ਸਹਿਤ ਮੰਨਦਾ ਹਾਂ। ਹਰ ਇਕ ਸਿੱਖ ਨੂੰ ਮੇਰੀ ਬੇਨਤੀ ਹੈ ਕਿ ਬਣਾਉਟੀ ਫੈਸ਼ਨ, ਬਣਾਉਟੀ ਗੁਰੂ, ਬਣਾਉਟੀ ਸ਼ਰਧਾ, ਬਣਾਉਟੀ ਭਗਵਾਨ ਛੱਡ ਕੇ ਗੁਰੂ ਸਾਹਿਬ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨੇ।



# . . . ਜਿਸ ਡਿਠੈ ਸਭਿ ਦੁਖ ਜਾਇ

*-ਭਾਈ ਸਵਰਨ ਸਿੰਘ ਭੌਰ ਕਵੀਸ਼ਰ**

ਸਿੱਖ ਕੌਮ ਦੇ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਪ੍ਰਕਾਸ਼ ੮ ਸਾਵਣ ਸੰਮਤ ੧੭੧੩, ਸਾਵਣ ਵਦੀ ੧੦, ੭ ਜੁਲਾਈ ਸੰਨ ੧੬੫੬ ਨੂੰ ਕੀਰਤਪੁਰ ਸਾਹਿਬ ਵਿਖੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਮਾਤਾ ਕਿਸ਼ਨ ਕੌਰ ਜੀ ਦੇ ਗ੍ਰਹਿ ਵਿਖੇ ਹੋਇਆ। ਗੁਰੂ ਸਾਹਿਬ ਜੀ ਸਭ ਤੋਂ ਛੋਟੀ ਉਮਰ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਆਤਮਿਕ ਰੱਬੀ ਖ਼ਜ਼ਾਨੇ (ਗੁਰਿਆਈ) ਦੇ ਮਾਲਕ ਸਨ। ਉਸ ਸਮੇਂ ਦਿੱਲੀ ਦੇ ਤਖ਼ਤ 'ਤੇ ਸ਼ਾਹਜਹਾਨ ਦਾ ਰਾਜ ਸੀ। ੧੬੫੭ ਈ. ਵਿਚ ਸ਼ਾਹਜਹਾਨ ਬਿਮਾਰੀ ਦੀ ਹਾਲਤ ਵਿਚ ਸੀ। ਸ਼ਾਹਜਹਾਨ ਦੇ ਚਾਰ ਪੁੱਤਰ— ਦਾਰਾ ਸ਼ਿਕੋਹ, ਔਰੰਗਜ਼ੇਬ, ਸੁਜਾਦ ਅਤੇ ਮੁਰਾਦ ਸਨ। ਤਖ਼ਤ ਦਾ ਅਸਲੀ ਹੱਕ ਦਾਰਾ ਸ਼ਿਕੋਹ ਦਾ ਸੀ। ਸ਼ਾਹਜਹਾਨ ਦੇ ਪੁੱਤਰਾਂ ਦਾ ਖਿਆਲ ਸੀ ਕਿ ਸ਼ਾਹਜਹਾਨ ਮਰਨ ਤੋਂ ਪਹਿਲਾਂ ਪਤਾ ਨਹੀਂ ਕਿਸ ਨੂੰ ਤਖ਼ਤ ਦੇ ਜਾਵੇ, ਇਸ ਲਈ ਉਹ ਸ਼ਾਹਜਹਾਨ ਦੇ ਜਿਊਂਦੇ-ਜੀਅ ਹੀ ਤਖ਼ਤ ਵਾਸਤੇ ਆਪੋ-ਆਪਣੇ ਵੱਖਰੇ ਜਤਨ ਕਰਨ ਲੱਗ ਪਏ। ਮੁਰਾਦ ਤੇ ਔਰੰਗਜ਼ੇਬ ਇਕ ਪਾਸੇ ਹੋ ਗਏ। ਔਰੰਗਜ਼ੇਬ ਨੇ ਧੋਖੇ ਨਾਲ ਮੁਰਾਦ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਲਿਆ ਤੇ ਕਤਲ ਕਰਵਾ ਦਿੱਤਾ। ਇਸ ਤਰ੍ਹਾਂ ਸਾਰੇ ਭਰਾਵਾਂ ਤੇ ਆਪਣੇ ਪਿਤਾ ਸ਼ਾਹਜਹਾਨ ਨੂੰ ਧੋਖੇਬਾਜ਼ ਔਰੰਗਜ਼ੇਬ ਨੇ ਵਾਰੀ-ਵਾਰੀ ਖ਼ਤਮ ਕਰ ਦਿੱਤਾ। ਔਰੰਗਜ਼ੇਬ ਨੇ ੨੧ ਜੁਲਾਈ, ੧੬੫੮ ਈ. ਨੂੰ ਤਖ਼ਤ ਹਾਸਲ ਕਰ ਕੇ 'ਆਲਮਗੀਰ' ਖ਼ਿਤਾਬ ਧਾਰਨ ਕੀਤਾ। ਗੁਰੂ-ਘਰ ਦੇ ਦੋਖੀਆਂ ਨੇ ਔਰੰਗਜ਼ੇਬ ਨੂੰ ਚੁੱਕਿਆ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਗੁਰਿਆਈ ਦੇ ਵਾਰਸ ਸ੍ਰੀ ਗੁਰੂ ਹਰਿਰਾਇ ਸਾਹਿਬ ਹਨ, ਉਨ੍ਹਾਂ ਨੇ ਦਾਰਾ ਸ਼ਿਕੋਹ ਨੂੰ ਰਾਜ-ਭਾਗ ਦਿਵਾਉਣ ਵਿਚ ਬੜੀ ਸਹਾਇਤਾ ਕੀਤੀ ਸੀ, ਨਾਲੇ ਦਾਰਾ ਸ਼ਿਕੋਹ ਉਨ੍ਹਾਂ ਦੀ ਦਵਾਈ ਨਾਲ ਰਾਜ਼ੀ ਹੋਇਆ ਸੀ। ਉਨ੍ਹਾਂ ਦੇ ਵੱਡਿਆਂ ਨੇ ਇਕ ਗ੍ਰੰਥ ਸਾਹਿਬ ਲਿਖਿਆ ਹੈ, ਜਿਸ ਵਿਚ ਮੁਸਲਮਾਨਾਂ ਦੇ ਮਤ ਦੇ ਵਿਰੁੱਧ ਲਿਖਿਆ ਹੈ ਕਿ *ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ* ਸਾਰੇ ਮੁਸਲਮਾਨਾਂ ਨੂੰ ਮਾੜਾ ਗਿਣਿਆ ਹੈ। ਸਤਵੇਂ ਪਾਤਸ਼ਾਹ ਨੂੰ ਦਿੱਲੀ ਸੱਦ ਕੇ ਨਿਰਣਾ ਕਰ ਲੈਣਾ ਚਾਹੀਦਾ ਹੈ। ਕਈਆਂ ਦੇ ਪਾਸੋਂ ਸੁਣਿਆ ਹੈ ਕਿ ਉਹ ਕਰਾਮਾਤਾਂ ਵੀ ਵਿਖਾਉਂਦੇ ਹਨ। ਚੁਗਲਾਂ ਦੀਆਂ ਚਾਲਾਂ ਨੇ ਰੰਗ ਲਿਆਂਦਾ ਤੇ ਔਰੰਗਜ਼ੇਬ ਨੇ ਹਲਕਾਰੇ ਭੇਜੇ ਕਿ ਸਤਿਗੁਰੂ ਸ੍ਰੀ ਹਰਿਰਾਇ ਸਾਹਿਬ ਜੀ ਦਿੱਲੀ ਦਰਬਾਰ ਵਿਚ ਆਣ ਕੇ ਬਾਦਸ਼ਾਹ ਆਲਮਗੀਰ ਦੇ ਸਵਾਲਾਂ ਦਾ ਜਵਾਬ ਦੇਣ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਦਿੱਲੀ ਜਾਣ ਵਾਸਤੇ ਹੁਕਮ ਕਰ ਦਿੱਤਾ ਅਤੇ ਕਿਹਾ ਕਿ ਜੋ ਔਰੰਗਜ਼ੇਬ ਤੇ ਉਸ ਦੇ ਕਾਜ਼ੀਆਂ ਦੇ ਮਨ ਵਿਚ ਸ਼ੰਕੇ ਹੋਣਗੇ,

**ਪਿੰਡ ਤੇ ਡਾਕ: ਸਰਲੀ ਕਲਾਂ, ਤਹਿ: ਖਡੂਰ ਸਾਹਿਬ, ਜ਼ਿਲ੍ਹਾ ਤਰਨਤਾਰਨ। ਫੋਨ: ੦੧੮੫੯-੨੩੩੫੪੩*

ਉਨ੍ਹਾਂ ਸਵਾਲਾਂ ਦੇ ਜਵਾਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਆਸ਼ੇ ਨਾਲ ਦੇਣਾ, ਕਿਸੇ ਦੀ ਫੋਕੀ ਖੁਸ਼ਾਮਦ ਨਹੀਂ ਕਰਨੀ, ਸ੍ਰੀ ਗੁਰੂ ਨਾਨਕ ਸਾਹਿਬ ਜੀ ਤੁਹਾਡੇ ਅੰਗ-ਸੰਗ ਹੈਨ। ਦਿੱਲੀ ਦਰਬਾਰ ਵਿਚ ਜਾਣ ਵੇਲੇ ਬਾਬਾ ਰਾਮ ਰਾਇ ਦੇ ਨਾਲ ਸਿਆਣੇ ਪ੍ਰਚਾਰਕ ਵੀ ਸਤਿਗੁਰਾਂ ਨੇ ਭੇਜ ਦਿੱਤੇ। ਬਾਬਾ ਰਾਮ ਰਾਇ ਦੀ ਅਜ਼ਮਤ ਪਰਖਣ ਲਈ ਬਾਦਸ਼ਾਹ ਆਲਮਗੀਰ ਨੇ ਕਈ ਸਵਾਲ ਪੁੱਛੇ ਤੇ ਬਾਬਾ ਜੀ ਸਹੀ ਉੱਤਰ ਦਿੰਦੇ ਰਹੇ। ਕਾਜ਼ੀਆਂ ਦੀ ਕੋਈ ਪੇਸ਼ ਨਾ ਗਈ। ਫਿਰ ਬਾਦਸ਼ਾਹ ਨੇ ਪੁੱਛਿਆ ਕਿ ਬਾਣੀ ਵਿਚਲੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਤੁਕ *ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ* ਦਾ ਕੀ ਭਾਵ ਹੈ? ਰਾਮ ਰਾਇ ਨੇ ਬਾਦਸ਼ਾਹ ਨੂੰ ਖੁਸ਼ ਕਰਨ ਵਾਸਤੇ ਕਹਿ ਦਿੱਤਾ, ਲਿਖਾਰੀ ਦੀ ਭੁੱਲ ਹੈ, 'ਮਿਟੀ ਬੇਈਮਾਨ ਕੀ' ਉਚਾਰਿਆ ਹੈ। ਰਾਮ ਰਾਇ ਤੋਂ ਇਹ ਸੁਣ ਕੇ ਔਰੰਗਜ਼ੇਬ ਤੇ ਕਾਜ਼ੀ ਮੁਲਾਣੇ ਖੁਸ਼ ਹੋ ਗਏ। ਬਾਦਸ਼ਾਹ ਨੇ ਰਾਮ ਰਾਇ ਨੂੰ ਖਿੱਲਤ ਪ੍ਰਦਾਨ ਕੀਤੀ ਤੇ ਦਰਬਾਰ ਉਠਾ ਦਿੱਤਾ। ਬਾਬਾ ਰਾਮ ਰਾਇ ਨੇ ਔਰੰਗਜ਼ੇਬ ਤੇ ਉਸ ਦੇ ਕਾਜ਼ੀਆਂ ਨੂੰ ਤਾਂ ਖੁਸ਼ ਕਰ ਦਿੱਤਾ, ਪਰ ਗੁਰਸਿੱਖ ਸ਼ਰਧਾਲੂਆਂ ਨੇ ਇਹ ਸੁਣ ਕੇ ਬਹੁਤ ਬੁਰਾ ਮਨਾਇਆ ਤੇ ਇਕ ਸਿੱਖ ਨੂੰ ਕੀਰਤਪੁਰ ਸਾਹਿਬ ਵੱਲ ਤੋਰ ਕੇ ਸਾਰੀ ਕਹਾਣੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਸ ਜਾ ਦੱਸੀ ਕਿ ਬਾਬਾ ਰਾਮ ਰਾਇ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਖੁਸ਼ ਕਰਨ ਵਾਸਤੇ 'ਮਿੱਟੀ ਬੇਈਮਾਨ ਕੀ' ਸ਼ਬਦ ਕਹੇ ਹਨ ਤੇ ਇਉਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪਵਿੱਤਰ ਬਾਣੀ ਦਾ ਨਿਰਾਦਰ ਕੀਤਾ ਹੈ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਇਹ ਸੁਣ ਕੇ ਕਿਹਾ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪਵਿੱਤਰ ਬਾਣੀ ਨੂੰ ਬਦਲਣ ਵਾਲੇ ਦੇ ਅਸੀਂ ਮੱਥੇ ਨਹੀਂ ਲੱਗਣਾ ਤੇ ਸੰਗਤਾਂ ਨੂੰ ਵੀ ਸੰਦੇਸ਼ ਭੇਜ ਦਿੱਤਾ ਕਿ ਸਿੱਖ ਸੰਗਤਾਂ ਰਾਮ ਰਾਇ ਨੂੰ ਮੂੰਹ ਨਾ ਲਾਉਣ। ਸਾਰੀਆਂ ਸੰਗਤਾਂ ਨੇ ਸਾਡੇ ਬਚਨਾਂ ਦੀ ਪਾਲਣਾ ਕਰਨੀ ਹੈ।

ਆਪਣਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ ਆਪਣੇ ਛੋਟੇ ਸਾਹਿਬਜ਼ਾਦੇ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਯੋਗ ਤੇ ਸਮਰਥ ਸਮਝ ਕੇ ਕੀਰਤਪੁਰ ਸਾਹਿਬ ਵਿਚ ਵੱਡਾ ਦਰਬਾਰ ਲਾਇਆ ਤੇ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੇ ਕੀਰਤਨ ਤੋਂ ਪਿੱਛੋਂ ਗੁਰੂ-ਘਰ ਵਿਚ ਚੱਲੀ ਆਉਂਦੀ ਮਰਯਾਦਾ ਅਨੁਸਾਰ ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਭਾਨਾ ਜੀ ਨੂੰ ਸੱਦ ਕੇ ਕਿਹਾ ਕਿ ਗੁਰਿਆਈ ਦੀ ਰਸਮ ਅਦਾ ਕਰੋ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਿਆਈ ਬਖ਼ਸ਼ ਕੇ ਪਹਿਲਾਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਮੱਥਾ ਟੇਕਿਆ ਤੇ ਫਿਰ ਬਾਬਾ ਭਾਨਾ ਜੀ ਤੇ ਸਾਰੀ ਸੰਗਤ ਨੇ ਨਜ਼ਰਾਨੇ ਭੇਟ ਕੀਤੇ। ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫੇ ਵਰਤਾਏ ਗਏ। ਸੰਮਤ ੧੭੧੮ ਅਨੁਸਾਰ ੬ ਅਕਤੂਬਰ ਸੰਨ ੧੬੬੧ ਈ. ਦੇ ਦਿਹਾੜੇ 'ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ ਦੀ ਜ਼ਿੰਮੇਵਾਰੀ ਸੌਂਪ ਕੇ ਕਿਹਾ, ਤੁਸੀਂ ਔਰੰਗਜ਼ੇਬ ਦੇ ਮੱਥੇ ਨਹੀਂ ਲੱਗਣਾ। ਸ੍ਰੀ ਗੁਰੂ ਨਾਨਕ ਸਾਹਿਬ ਭਲੀ ਕਰਨਗੇ! ਰਾਮ ਰਾਇ ਨੇ ਇਸ ਗੱਲ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ ਅਤੇ ਦਿੱਲੀ ਦਰਬਾਰ ਵਿਚ ਜਾ ਕੇ ਔਰੰਗਜ਼ੇਬ ਨੂੰ ਕਿਹਾ ਕਿ ਮੇਰੇ ਨਾਲ ਮੇਰੇ ਪਿਤਾ ਨੇ ਧੱਕਾ ਕੀਤਾ ਹੈ।

ਬਾਦਸ਼ਾਹ ਆਲਮਗੀਰ! ਮੈਂ ਆਪ ਜੀ ਦਾ ਵਫਾਦਾਰ ਹਾਂ ਤੇ ਅੱਗੇ ਤੋਂ ਵੀ ਤੁਸਾਂ ਦਾ ਰਿਣੀ ਰਹਾਂਗਾ। ਗੁਰਤਾ ਦਾ ਹੱਕ ਮੇਰਾ ਹੈ। ਔਰੰਗਜ਼ੇਬ ਬੜਾ ਚਲਾਕ ਸੀ। ਉਸ ਨੇ ਸੋਚਿਆ ਜੇ ਮੇਰੇ ਵਫਾਦਾਰ ਨੂੰ ਗੁਰਤਾਗੱਦੀ ਮਿਲ ਜਾਵੇਗੀ, ਮੈਂ ਸਾਰੀ ਲੋਕਾਈ ਦਾ ਧਰਮ-ਪਰਿਵਰਤਨ ਬੜੀ ਅਸਾਨੀ ਨਾਲ ਕਰ ਸਕਦਾ ਹਾਂ। ਸ਼ਾਹੀ ਹੁਕਮ ਭੇਜ ਦਿੱਤਾ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਆਉਣ ਤੇ ਬਾਦਸ਼ਾਹ ਨਾਲ ਵਿਚਾਰ-ਵਟਾਂਦਰਾ ਕਰਨ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਗੁਰੂ-ਪਿਤਾ ਦੇ ਅੰਤਮ ਸੰਦੇਸ਼ ਨੂੰ ਸਮਰਪਿਤ ਹੋ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਮਿਲਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਰਾਜਾ ਜੈ ਸਿੰਘ ਜੋ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ, ਉਸ ਨੇ ਬੇਨਤੀ ਕੀਤੀ, ਗਰੀਬ ਨਿਵਾਜ ਸਤਿਗੁਰੂ ਜੀ, ਆਪ ਦਿੱਲੀ ਜਾ ਕੇ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰੋ ਤੇ ਬਾਦਸ਼ਾਹ ਨਾਲ ਭਾਵੇਂ ਮੁਲਾਕਾਤ ਨਾ ਕਰਨੀ। ਸੰਗਤਾਂ ਆਪ ਜੀ ਦੇ ਦੀਦਾਰ ਕਰਨ ਵਾਸਤੇ ਬਹੁਤ ਉਤਾਵਲੀਆਂ ਹਨ। ਬੇਨਤੀ ਪ੍ਰਵਾਨ ਕਰੋ ਜੀ। ਇੱਛਾ ਪੂਰਕ ਸਤਿਗੁਰੂ ਜੀ ਨੇ ਪ੍ਰਵਾਨ ਕਰ ਲਿਆ। ਉਹ ਸੰਸਾਰੀ ਜੀਵਾਂ ਦੇ ਤਨ-ਮਨ ਦੇ ਰੋਗ ਦੂਰ ਕਰਦੇ ਸਨ।

ਇਕ ਦਿਨ ਦੀਨ-ਦੁਨੀਆਂ ਦੇ ਵਾਲੀ ਪਾਲਕੀ ਵਿਚ ਸਵਾਰ ਹੋ ਕੇ ਕੀਰਤਪੁਰ ਤੋਂ ਸੈਰ ਵਾਸਤੇ ਜਾ ਰਹੇ ਸਨ, ਇਕ ਕੋਹੜਾ ਜਿਸ ਦਾ ਰੋਮ-ਰੋਮ ਦੁਖੀ ਸੀ, ਦੀਆਂ ਚੀਸਾਂ ਨਿਕਲ ਰਹੀਆਂ ਸਨ। ਗੁਰੂ-ਘਰ ਦੇ ਨਿੰਦਕਾਂ ਦਾ ਸਿਖਾਇਆ ਇਹ ਕੋਹੜਾ ਬ੍ਰਾਹਮਣ ਪਾਲਕੀ ਦੇ ਅੱਗੇ ਆ ਕੇ ਲੇਟਣ ਲੱਗ ਪਿਆ ਤੇ ਉੱਚੀ-ਉੱਚੀ ਰੋ ਕੇ ਕਹਿਣ ਲੱਗਾ, ਆਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਉਤਰਾਧਿਕਾਰੀ ਹੋ, ਜਿਨ੍ਹਾਂ ਨੇ ਕਈ ਕੋਹੜੇ/ਕੁਸ਼ਟੀ ਰਾਜ਼ੀ ਕੀਤੇ ਸਨ, ਸ੍ਰੀ ਗੁਰੂ ਅਮਰਦਾਸ ਜੀ ਨੇ ਕੋਹੜੀ ਪ੍ਰੇਮੇ ਦਾ ਕੋਹੜ ਹਟਾ ਕੇ, ਉਸ ਦੀ ਸ਼ਾਦੀ ਕੀਤੀ ਤੇ ਨਾਲੇ ਉਸ ਨੂੰ ਗੁਰੂ-ਘਰ ਵੱਲੋਂ ਪ੍ਰਚਾਰਕ ਦੀ ਸੇਵਾ ਬਖਸ਼ੀ। ਆਪ ਦੇ ਵਡੇਰੇ ਸ੍ਰੀ ਗੁਰੂ ਰਾਮਦਾਸ ਜੀ ਨੇ ਕੋਹੜਿਆਂ ਦੇ ਦੁੱਖ ਦੂਰ ਕੀਤੇ। ਜਿਸ ਦੀ ਮਿਸਾਲ ਦੁੱਖ ਭੰਜਨੀ ਬੇਰੀ ਦੀ ਵੱਖਰੀ ਹੀ ਪਹਿਚਾਣ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਕੋਹੜਿਆਂ/ਅਨਾਥਾਂ ਦੀ ਆਪ ਹੱਥੀਂ ਸੇਵਾ ਕਰਦੇ ਸਨ। ਆਪ ਜੀ ਮੇਰੇ 'ਤੇ ਕਿਰਪਾ ਕਰੋ, ਮੇਰਾ ਦੁੱਖ ਦੂਰ ਕਰੋ, ਨਹੀਂ ਤਾਂ ਮੈਨੂੰ ਆਪਣੇ ਹੱਥੀਂ ਚੁੱਕ ਕੇ ਦਰਿਆ ਵਿਚ ਸੁੱਟ ਕੇ ਮਾਰ ਦੇਵੋ ਜਾਂ ਮੈਨੂੰ ਰਾਜ਼ੀ ਕਰੋ। ਜਦੋਂ ਕੁਸ਼ਟੀ ਨੇ ਰੋ-ਰੋ ਕੇ ਪੁਕਾਰ ਕੀਤੀ, ਤਾਂ ਸਤਿਗੁਰਾਂ ਨੇ ਪਿਆਰ ਭਰੇ ਨੇਤਰਾਂ ਨਾਲ ਉਸ ਵੱਲ ਵੇਖ ਕੇ ਫੁਰਮਾਇਆ, ਪਿਆਰੇ! ਹਾਏ-ਹਾਏ ਨਾ ਕਰ। 'ਸਤਿਨਾਮੁ ਵਾਹਿਗੁਰੂ' ਬੋਲ ਕੇ ਸਾਡੇ ਪਾਸ ਆ ਜਾ। ਸ੍ਰੀ ਗੁਰੂ ਨਾਨਕ ਸਾਹਿਬ ਭਲੀ ਕਰਨਗੇ! ਆਪਣੇ ਕੋਲੋਂ ਇਕ ਰੁਮਾਲ ਦੇ ਕੇ ਕਿਹਾ, ਇਸ ਨਾਲ ਆਪਣੇ ਤਨ ਨੂੰ ਸਾਫ ਕਰ। ਮੁਖ ਵਿੱਚੋਂ 'ਸਤਿਨਾਮੁ ਵਾਹਿਗੁਰੂ' ਦਾ ਜਾਪ ਕਰਿਆ ਕਰ। ਗੁਰੂ ਜੀ ਦੀ ਦੇਖ-ਰੇਖ ਹੇਠ ਉਹ ਥੋੜ੍ਹੇ ਹੀ ਦਿਨਾਂ ਵਿਚ ਕੰਚਨਵੰਨੀ ਹੋ ਗਿਆ।

ਸਤਿਗੁਰਾਂ ਦੇ ਹੁਕਮ ਨਾਲ ਕੀਰਤਪੁਰ ਸਾਹਿਬ ਤੋਂ ਦਿੱਲੀ ਜਾਣ ਵਾਸਤੇ ਰੱਥ ਤਿਆਰ ਕੀਤੇ ਗਏ। ਮਾਤਾ ਕਿਸ਼ਨ ਕੌਰ ਜੀ ਨਾਲ ਜਾਣ ਵਾਸਤੇ ਤਿਆਰ ਹੋ ਗਏ। ਕੁਝ

ਮੁਖੀ ਮਸੰਦਾਂ ਵਿੱਚੋਂ ਭਾਈ ਸੰਤ ਰਾਮ, ਪੰਜਾਬਾ ਮਸੰਦ, ਗੁਰਬਖ਼ਸ਼ ਮਸੰਦ ਵੀ ਤਿਆਰ ਹੋ ਗਏ। ਸੰਗਤ ਦੇ ਠਾਠਾਂ ਮਾਰਦੇ ਇਕੱਠ ਨਾਲ ਥਾਨੇਸਰ ਪਾਣੀਪਤ ਦੇ ਰਸਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਕੁਰਕਸ਼ੇਤਰ ਪਹੁੰਚ ਕੇ ਡੇਰਾ ਕੀਤਾ। ਇਹ ਤੀਰਥ ਮਹਾਂਭਾਰਤ ਦੇ ਯੁੱਧ ਦੀ ਯਾਦਗਾਰ ਹੈ। ਸੰਗਤਾਂ ਸਤਿਗੁਰਾਂ ਦੇ ਦਰਸ਼ਨ ਕਰਦੀਆਂ ਤੇ ਪ੍ਰੇਮ ਭੇਟਾ ਕਰ ਕੇ ਗੁਰੂ-ਘਰ ਦੀਆਂ ਖੁਸ਼ੀਆਂ ਦੇ ਪਾਤਰ ਬਣਦੀਆਂ। ਇਹ ਗੱਲ ਉੱਥੋਂ ਦੇ ਪੰਡਤਾਂ ਨੂੰ ਚੰਗੀ ਨਾ ਲੱਗੀ।

ਪੰਜੋਖਰਾ ਸਾਹਿਬ ਵਿਖੇ ਸਤਿਗੁਰਾਂ ਦੀ ਮਹਿਮਾ ਵੇਖ ਕੇ ਬ੍ਰਾਹਮਣ ਲਾਲ ਚੰਦ ਨਾਮ ਦਾ ਇਕ ਵਿਦਵਾਨ ਪੰਡਤ ਜੋ ਸਤਿਗੁਰਾਂ ਦੀ ਵਡਿਆਈ ਵੇਖ ਕੇ ਸੜ-ਬਲ ਗਿਆ ਸੀ ਅਤੇ ਗਿਆਨ-ਚਰਚਾ ਵਿਚ ਤੀਖਣ ਬੁੱਧੀ ਹੋਣ ਕਰਕੇ ਆਪਣੇ ਆਪ ਨੂੰ ਉਸਤਾਦ ਸਮਝਦਾ ਸੀ, ਨੇ ਪਤਾ ਕੀਤਾ ਕਿ ਇਸ ਡੇਰੇ ਦਾ ਮੁਖੀ ਕੌਣ ਹੈ? ਜਿਸ ਦੀ ਮਹਿਮਾ ਸਾਰੇ ਕਰਦੇ ਥੱਕਦੇ ਨਹੀਂ। ਜਦੋਂ ਉਸ ਦੇ ਪੁੱਛਣ 'ਤੇ ਪਤਾ ਲੱਗਾ ਇਹ ਦੁਨੀਆ ਦੇ ਵਾਲੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਹਨ, ਜੋ ਦੁੱਖਾਂ ਨੂੰ ਸੁਖਾਂ ਵਿਚ ਬਦਲ ਦਿੰਦੇ ਹਨ। ਇਹ ਸੁਣ ਕੇ ਪੰਡਤ ਲਾਲ ਚੰਦ ਕਹਿਣ ਲੱਗਾ, ਇਹ ਕਦੇ ਨਹੀਂ ਹੋ ਸਕਦਾ। ਦੁਆਪਰ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਲਿਖੀ ਹੈ, ਇਹ ਹਰਿਕ੍ਰਿਸ਼ਨ ਉਸ ਗੀਤਾ ਦੇ ਅਰਥ ਨਹੀਂ ਕਰ ਸਕਦੇ। ਲਾਲ ਚੰਦ ਦੇ ਹੰਕਾਰ ਦੇ ਬਚਨ ਸੁਣ ਕੇ ਗੁਰਸਿੱਖਾਂ ਨੇ ਸਤਿਗੁਰਾਂ ਨੂੰ ਜਾ ਦੱਸੇ। ਸਤਿਗੁਰੂ ਜੀ ਕਹਿਣ ਲੱਗੇ, ਪੰਡਿਤ ਨੂੰ ਕਹੋ ਕਿ ਗੁਰੂ ਜੀ ਆਪ ਨੂੰ ਯਾਦ ਕਰਦੇ ਹਨ। ਹੰਕਾਰੀ ਪੰਡਤ ਮੱਥੇ 'ਤੇ ਤਿਲਕ ਲਾ ਕੇ, ਕੁਝ ਗ੍ਰੰਥ ਅਤੇ ਗੀਤਾ ਲੈ ਕੇ ਆਇਆ। ਸਤਿਗੁਰਾਂ ਨੇ ਮਿੱਠੇ ਸ਼ਬਦਾਂ ਵਿਚ ਕਿਹਾ, ਆਓ ਪੰਡਤ ਜੀ, ਕੀ ਫੁਰਨਾ ਹੈ ਆਪ ਦਾ? ਪੰਡਤ ਨੇ ਕਿਹਾ, ਗੁਰੂ ਜੀ! ਮੈਂ ਗੀਤਾ ਦੇ ਅਰਥ ਸੁਣਨਾ ਚਾਹੁੰਦਾ ਹਾਂ। ਆਪ ਜੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਅਖਵਾਉਂਦੇ ਹੋ। ਗੀਤਾ ਸ੍ਰੀ ਕ੍ਰਿਸ਼ਨ ਜੀ ਨੇ ਉਚਾਰਨ ਕੀਤੀ ਹੈ। ਆਪ ਜੀ ਇਸ ਦੇ ਅਰਥ ਕਰ ਕੇ ਸਮਝਾਵੋ। ਹਜ਼ੂਰ ਨੇ ਕਿਹਾ, ਪੰਡਤ ਜੀ! ਆਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਨਰੋਏ ਪੰਥ ਨੂੰ ਪਰਖਣਾ ਚਾਹੁੰਦੇ ਹੋ? ਲਾਲ ਚੰਦ ਨੇ ਕਿਹਾ, ਹਾਂ ਜੀ! ਸਤਿਗੁਰਾਂ ਨੇ ਛੱਜੂ ਰਾਮ ਝੀਵਰ ਨੂੰ ਆਪਣੇ ਨੇੜੇ ਬਿਠਾ ਕੇ ਉਸ ਦੇ ਨਾਲ ਲਾਲ ਚੰਦ ਨੂੰ ਬੈਠਣ ਵਾਸਤੇ ਕਿਹਾ। ਛੱਜੂ ਰਾਮ ਨੇ ਗੀਤਾ ਦੇ ਅਰਥ ਬਿਬੇਕ-ਬੁੱਧੀ ਸਹਿਤ ਇਸ ਤਰ੍ਹਾਂ ਕੀਤੇ ਕਿ ਲਾਲ ਚੰਦ ਦੰਗ ਰਹਿ ਗਿਆ। ਲੋਕ ਸੁਣ ਕੇ ਹੈਰਾਨ ਹੋ ਗਏ। ਪੰਡਤ ਲਾਲ ਚੰਦ ਨੇ ਸਤਿਗੁਰੂ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਬੇਨਤੀ ਕੀਤੀ, ਸਤਿਗੁਰੂ ਜੀ ਮੈਂ ਹੰਕਾਰ ਤੇ ਮੂਰਖਤਾ ਵੱਸ ਬਹੁਤ ਵੱਡੀ ਭੁੱਲ ਕਰ ਬੈਠਾ ਹਾਂ। ਮੇਰੇ 'ਤੇ ਕਿਰਪਾ ਕਰੋ। ਮੈਂ ਆਪ ਦੀ ਅਜ਼ਮਤ ਦੀ ਪਛਾਣ ਨਹੀਂ ਕੀਤੀ। ਸਤਿਗੁਰੂ ਜੀ ਨੇ ਮਿਹਰ ਦੇ ਘਰ ਆ ਕੇ ਲਾਲ ਚੰਦ ਨੂੰ ਬਖ਼ਸ਼ ਦਿੱਤਾ। ਉਹ ਗੁਰੂ-ਘਰ ਦਾ ਸ਼ਰਧਾਲੂ ਹੋ ਗਿਆ।

ਪੰਜੋਖਰੇ ਦੀਆਂ ਸੰਗਤਾਂ ਨੂੰ ਨਾਮ-ਦਾਨ ਦੇ ਕੇ ਦਿੱਲੀ ਵੱਲ ਤਿਆਰੀ ਕਰ ਲਈ। ਦਿੱਲੀ ਜਾ ਕੇ ਰਾਜਾ ਜੈ ਸਿੰਘ, ਜੋ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ, ਦੇ ਘਰ ਸਤਿਗੁਰਾਂ

ਦੇ ਆਉਣ ਦੀ ਖੁਸ਼ੀ ਵਿਚ ਬੜੀਆਂ ਰੌਣਕਾਂ ਲੱਗੀਆਂ ਸਨ। ਰਾਜੇ ਦੀ ਰਾਣੀ ਨੇ ਸਤਿਗੁਰਾਂ ਦੇ ਦੀਦਾਰ ਦੀ ਤਾਂਘ ਪ੍ਰਗਟ ਕੀਤੀ ਤੇ ਗੁਰੂ-ਘਰ ਨੂੰ ਪਰਖਣ ਵਾਸਤੇ ਅਮੀਰ ਘਰ ਦੀਆਂ ਬੀਬੀਆਂ ਨੂੰ ਆਪਣੇ ਮਹੱਲਾਂ ਵਿਚ ਸੱਦ ਲਿਆ। ਮਨ ਵਿਚ ਫੁਰਨਾ ਧਾਰ ਲਿਆ ਕਿ ਜੇ ਗੁਰੂ ਜੀ ਸੱਚੇ ਹੋਣਗੇ ਤਾਂ ਇਨ੍ਹਾਂ ਸਭਨਾਂ ਨੂੰ ਛੱਡ ਕੇ ਮੇਰੀ ਗੋਦ ਨੂੰ ਭਾਗ ਲਾਉਣਗੇ। ਇੱਛਾ ਪੂਰਕ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਸਭਨਾਂ ਦੇ ਵਿੱਚੋਂ ਦੀ ਲੰਘ ਕੇ ਰਾਣੀ ਦੀ ਗੋਦ ਵਿਚ ਬੈਠ ਗਏ ਤੇ ਕਹਿਣ ਲੱਗੇ, ਇਹੋ ਹੈ ਵੱਡੀ ਰਾਣੀ, ਰਾਜੇ ਦੀ ਪਟਰਾਣੀ। ਰਾਣੀ ਰਾਜੇ ਦੇ ਮਨੋਰਥ ਪੂਰੇ ਕੀਤੇ। ਦੁਖੀਆਂ ਦੇ ਦੁੱਖ ਦੂਰ ਕੀਤੇ।

ਫੱਗਣ/ਚੇਤਰ ਬਸੰਤ ਦੀ ਰੁੱਤ ਸੀ। ਦਿੱਲੀ ਵਿਚ ਚੇਚਕ ਦੀ ਬਿਮਾਰੀ ਫੈਲੀ ਹੋਈ ਸੀ। ਇਹ ਛੂਤ ਦੀ ਬਿਮਾਰੀ ਸੀ। ਜਿਸ ਆਦਮੀ ਨੂੰ ਸ਼ੁਰੂ ਹੋ ਜਾਂਦੀ, ਉਸ ਨੂੰ ਬੇਅੰਤ ਭੈੜੇ ਜਿਰਮ ਪੈਦੇ ਹੋ ਕੇ ਤਾਪ ਚੜ੍ਹ ਜਾਂਦਾ। ਸਰੀਰ 'ਤੇ ਨਿੱਕੇ-ਨਿੱਕੇ ਫੁਹਾਰੇ ਨਿਕਲ ਆਉਂਦੇ। ਕੁਝ ਦਿਨਾਂ ਵਿਚ ਹੀ ਉਸ ਦੀ ਮੌਤ ਹੋ ਜਾਂਦੀ। ਦੀਨ-ਦੁਨੀਆਂ ਦੇ ਵਾਲੀ ਨੇ ਸੰਗਤਾਂ ਸਮੇਤ ਦੁਖੀਆਂ ਦੀ ਆਪ ਸੇਵਾ ਕੀਤੀ। ਸੇਵਾ ਕਰਦਿਆਂ ਇਸ ਬਿਮਾਰੀ ਨੇ ਸਤਿਗੁਰਾਂ 'ਤੇ ਹਮਲਾ ਕਰ ਦਿੱਤਾ। ਬੇਪਰਵਾਹ ਸਤਿਗੁਰੂ ਜੀ ਫਿਰ ਵੀ ਦੁਖੀਆਂ ਦੀ ਸੇਵਾ ਕਰਦੇ ਰਹੇ। ਸੰਗਤਾਂ ਵਿਚ ਘਬਰਾਹਟ ਪੈਦਾ ਹੋ ਗਈ। ਸੰਗਤਾਂ ਨੂੰ ਧੀਰਜ ਦੇ ਕੇ ਕਿਹਾ ਕਿ ਸਾਡਾ ਜੋਤੀ-ਜੋਤ ਸਮਾਉਣ ਦਾ ਸਮਾਂ ਨੇੜੇ ਆ ਗਿਆ ਹੈ। ਕਿਸੇ ਵੀ ਸਿੱਖ ਨੇ ਰੁਦਨ ਨਹੀਂ ਕਰਨਾ। ਭਾਣੇ ਵਿਚ ਰਹਿ ਕੇ ਪਰਮੇਸ਼ਰ ਦਾ ਸਿਮਰਨ ਕਰਨਾ। ਸਿੱਖਾਂ ਨੇ ਬੇਨਤੀ ਕੀਤੀ, ਗਰੀਬ ਨਿਵਾਜ ਸਤਿਗੁਰੂ ਜੀ! ਅੱਗੇ ਤੋਂ ਕੌਣ ਆਪ ਜੀ ਦੀ ਥਾਂ ਅਸਾਂ ਦੁਖੀਆਂ ਦੀ ਬਾਂਹ ਫੜੇਗਾ? ਸਤਿਗੁਰਾਂ ਨੇ ਹੁਕਮ ਕੀਤਾ, "ਬਾਬਾ ਬਕਾਲੇ ਹੈ। ਸਾਡੇ ਤੋਂ ਬਾਅਦ ਉਹ ਦੀਨ-ਦੁਨੀ ਦੇ ਮਾਲਕ ਹੋਣਗੇ।" ਸਤਿਗੁਰਾਂ ਦੀ ਅਵਾਜ਼ ਸ਼ਾਂਤ ਹੋ ਗਈ।

*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥*

*(ਪੰਨਾ ੨੭੮)*

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਬਾਣੀ ਨਹੀਂ ਉਚਾਰੀ। ਉਨ੍ਹਾਂ ਦੇ ਜੀਵਨ ਨਾਲ ਸਾਖੀਆਂ ਦਾ ਡੂੰਘਾ ਸੰਬੰਧ ਹੈ ਜੋ ਕਿਸੇ ਖੋਜ ਦਾ ਮੁਥਾਜ ਨਹੀਂ ਹੈ।

ਜਿਸ ਥਾਂ ਸੰਗਤਾਂ ਨੂੰ ਨਾਮ ਦਾਨ ਦਿੰਦੇ ਸਨ, ਉਸ ਥਾਂ ਗੁਰਦੁਆਰਾ ਬੰਗਲਾ ਸਾਹਿਬ ਸਤਿਗੁਰਾਂ ਦੀ ਅਮਰ ਯਾਦਗਾਰ ਹੈ। ਗੁਰਦੁਆਰਾ ਬਾਲਾ ਸਾਹਿਬ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਸਸਕਾਰ ਕੀਤਾ ਗਿਆ ਜੋ ਦਿੱਲੀ ਚਾਂਦਨੀ ਚੌਂਕ ਤੋਂ ਚਾਰ ਮੀਲ 'ਤੇ ਹੈ। ਇਸ ਅਸਥਾਨ 'ਤੇ ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰੀ ਜੀ ਦਾ ਸਸਕਾਰ ਵੀ ਹੋਇਆ ਜੋ ਦਿੱਲੀ ਦਰਵਾਜ਼ੇ ਤੋਂ ਬਾਰਾਮੂਲਾਂ ਨਾਲੇ ਤੋਂ ਪਾਰ ਹੈ। ਹਰੇਕ ਗੁਰੂ ਨਾਨਕ ਨਾਮ-ਲੇਵਾ ਸਿੱਖ ਜਦੋਂ ਆਪਣੀ ਨਿੱਤ ਦੀ ਅਰਦਾਸ ਕਰਦਾ ਹੈ ਤਾਂ ਉਹ ਅਠਵੇਂ ਪਾਤਸ਼ਾਹ ਜੀ ਦੀ ਦੁੱਖ-ਕਸ਼ਟ ਨਿਵਾਰਕ ਨਿਰਮਲ ਸ਼ਖ਼ਸੀਅਤ ਦੀ ਅਜ਼ਮਤ ਨੂੰ ਸਿਰ ਝੁਕਾਉਂਦਾ ਹੈ:

*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ॥ (ਪਾ: ੧੦)* ■

# ਭਾਈ ਗੁਰਦਾਸ ਜੀ

*-ਡਾ. ਰਛਪਾਲ ਸਿੰਘ**

ਗੁਰਬਾਣੀ ਦੇ ਪਹਿਲੇ ਵਿਆਖਿਆਕਾਰ ਅਤੇ ਸੰਸਕ੍ਰਿਤ, ਫ਼ਾਰਸੀ, ਹਿੰਦੀ ਅਤੇ ਪੰਜਾਬੀ ਸਮੇਤ ਸੱਤ ਭਾਸ਼ਾਵਾਂ ਦੇ ਜਾਣਕਾਰ, ਮਹਾਨ ਸਿੱਖ ਦਾਰਸ਼ਨਿਕ ਭਾਈ ਗੁਰਦਾਸ ਜੀ ਦੀ ਜੀਵਨ-ਕਥਾ ਬਹੁਤ ਮਹਾਨ ਹੈ। ਭਾਈ ਗੁਰਦਾਸ ਜੀ ਅਜਿਹੇ ਵਡਭਾਗੇ ਵਿਅਕਤੀ ਸਨ ਜਿਨ੍ਹਾਂ ਨੇ ਤੀਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਤੋਂ ਲੈ ਕੇ ਛੇਵੇਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਾਵਨ ਸੰਗਤ ਦਾ ਅਨੰਦ ਮਾਣਿਆ। ਆਪ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਆਪ ਜੀ ਦੀ ਜਨਮ ਤਾਰੀਖ਼ ਸਬੰਧੀ ਬਾਰੇ ਵਿਦਵਾਨਾਂ ਵਿੱਚ ਮਤਭੇਦ ਹੈ ਪਰ ਸਾਰੇ ਵਿਦਵਾਨ ਇਸ ਗੱਲ ਨਾਲ ਸਹਿਮਤ ਹਨ ਕਿ ਆਪ ਜੀ ਦਾ ਜਨਮ ੧੫੪੩ ਈ. ਤੋਂ ੧੫੫੩ ਈ. ਦੇ ਦਰਮਿਆਨ ਹੋਇਆ ਸੀ। ਆਪ ਦੇ ਪਿਤਾ ਜੀ ਦਾ ਨਾਮ ਸ੍ਰੀ ਦਾਤਾਰ ਚੰਦ ਜੀ ਸੀ।

ਭਾਈ ਗੁਰਦਾਸ ਜੀ ਦਾ ਅਰੰਭਕ ਜੀਵਨ ਸ੍ਰੀ ਗੋਇੰਦਵਾਲ ਸਾਹਿਬ ਤੋਂ ਅਰੰਭ ਹੁੰਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਨਾਲ ਸ੍ਰੀ ਗੁਰੂ ਅਮਰਦਾਸ ਜੀ ਨੇ ੧੫੪੬ ਈ. ਵਿਚ ਗੋਇੰਦਵਾਲ ਸਾਹਿਬ ਵਸਾਇਆ ਸੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਆਪ ਅਤੇ ਆਪਣੇ ਭਰਾਵਾਂ ਤੇ ਭਤੀਜਿਆਂ ਨਾਲ ਇੱਥੇ ਆ ਕੇ ਵੱਸ ਗਏ ਸਨ। ਸ੍ਰੀ ਗੁਰੂ ਅਮਰਦਾਸ ਜੀ ਦੀ ਮਹਾਂ-ਪਵਿੱਤਰ ਸੰਗਤ ਦੀ ਰੰਗਤ ਭਾਈ ਗੁਰਦਾਸ ਜੀ ਉੱਪਰ ਐਸੀ ਚੜ੍ਹੀ ਕਿ ਆਪ ਜੀ ਨੇ ਆਪਣਾ ਤਨ-ਮਨ-ਧਨ ਅਰਥਾਤ ਸਮੁੱਚਾ ਜੀਵਨ ਹੀ ਗੁਰੂ-ਘਰ ਦੀ ਸੇਵਾ ਨੂੰ ਸਮਰਪਿਤ ਕਰ ਦਿੱਤਾ। ਆਪ ਜੀ ਤੀਖਣ ਬੁੱਧੀ, ਪਰਉਪਕਾਰੀ, ਸਾਧੂ ਸੁਭਾਅ ਅਤੇ ਗੁਰੂ-ਘਰ ਪ੍ਰਤੀ ਅਪਾਰ ਸ਼ਰਧਾ ਤੇ ਪ੍ਰੇਮ ਰੱਖਦੇ ਸਨ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪ ਜੀ ਦੀ ਤੀਖਣ ਬੁੱਧੀ, ਦੀਰਘ ਗਿਆਨ ਤੇ ਸੂਝ-ਬੂਝ ਵੇਖ ਕੇ ਆਪ ਜੀ ਨੂੰ ਚੰਬਾ ਅਤੇ ਜੰਮੂ ਰਿਆਸਤ ਵਿੱਚ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਭੇਜਿਆ। ਜਦ ਤੀਸਰੇ ਸਤਿਗੁਰੂ ਜੀ ਜੋਤੀ ਜੋਤ ਸਮਾ ਗਏ ਤਾਂ ਭਾਈ ਗੁਰਦਾਸ ਜੀ ਉੱਥੋਂ ਵਾਪਸ ਆ ਕੇ ਸ੍ਰੀ ਗੁਰੂ ਰਾਮਦਾਸ ਜੀ ਦੀ ਸੇਵਾ ਵਿਚ ਜੁੱਟ ਗਏ ਤਾਂ ਸ੍ਰੀ ਗੁਰੂ ਰਾਮਦਾਸ ਜੀ ਦੀ ਆਗਿਆ ਨਾਲ ਫਿਰ ਆਪ ਜੀ ਧਰਮ-ਪ੍ਰਚਾਰ ਲਈ ਆਗਰਾ, ਲਖਨਊ, ਬੁਰਹਾਨਪੁਰ ਅਤੇ ਰਾਜਸਥਾਨ ਦੇ ਇਲਾਕਿਆਂ ਵਿਚ ਵੀ ਗਏ। ਭਾਈ ਗੁਰਦਾਸ ਜੀ ਅਜੇ ਆਗਰਾ ਹੀ ਸਨ, ਜਦੋਂ ਸ੍ਰੀ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾ ਗਏ ਅਤੇ ਆਪ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੇਵਾ ਵਿਚ ਸ੍ਰੀ

**ਮਾਰਫ਼ਤ: ਜੋਗਾ ਸਿੰਘ ਦੀ ਹੱਟੀ, ਪਿੰਡ ਕੈਲੇ ਕਲ੍ਹਾਂ, ਡਾਕ: ਘੁੰਮਣ ਕਲ੍ਹਾਂ (ਨੌਸ਼ਹਿਰਾ ਮੱਝਾ ਸਿੰਘ) ਜ਼ਿਲ੍ਹਾ ਗੁਰਦਾਸਪੁਰ-੧੪੩੫੧੮*

ਅੰਮ੍ਰਿਤਸਰ ਵਿਖੇ ਆਣ ਹਾਜ਼ਰ ਹੋਏ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵੱਡਾ ਭਰਾ ਪ੍ਰਿਥੀ ਚੰਦ ਗੁਰੂ-ਘਰ ਦਾ ਵੱਡਾ ਦੋਖੀ ਬਣਿਆ ਹੋਇਆ ਸੀ। ਉਹ ਗੁਰੂ-ਘਰ ਦੀਆਂ ਰਸਦਾਂ ਅਤੇ ਸੰਗਤਾਂ ਵੱਲੋਂ ਲੰਗਰ ਲਈ ਲਿਆਂਦੇ ਪਦਾਰਥ ਸੇਵਾ ਆਦਿ ਸਭ ਚੜ੍ਹਾਵਾ ਆਪ ਲੈ ਲੈਂਦਾ ਸੀ, ਪਰ ਲੰਗਰ ਛਕਣ ਲਈ ਸੰਗਤਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਹੀ ਭੇਜ ਦਿੰਦਾ ਸੀ। ਭਾਈ ਗੁਰਦਾਸ ਜੀ ਨੇ ਪ੍ਰਮੁੱਖ ਸਿੱਖਾਂ— ਬਾਬਾ ਬੁੱਢਾ ਜੀ, ਭਾਈ ਪੈੜਾ ਜੀ ਅਤੇ ਭਾਈ ਸਾਲ੍ਹੋ ਜੀ ਆਦਿ ਨਾਲ ਸਲਾਹ ਕਰ ਕੇ, ਸ਼ਹਿਰ ਦੇ ਬਾਹਰੀ ਮੁੱਖ ਰਸਤਿਆਂ ਉੱਤੇ ਮੁਖੀ ਸਿੱਖਾਂ ਨੂੰ ਤਾਇਨਾਤ ਕਰ ਦਿੱਤਾ ਤਾਂ ਜੋ ਉਹ ਬਾਹਰੋਂ ਆਉਣ ਵਾਲੀਆਂ ਸੰਗਤਾਂ ਨੂੰ ਅਸਲੀਅਤ ਤੋਂ ਜਾਣੂ ਕਰਵਾ ਸਕਣ। ਇਸ ਤਰ੍ਹਾਂ ਜਲਦੀ ਹੀ ਸਿੱਖ ਸੰਗਤਾਂ ਪ੍ਰਿਥੀ ਚੰਦ ਦੀਆਂ ਖੋਟੀਆਂ ਚਾਲਾਂ ਤੋਂ ਜਾਣੂ ਹੋ ਗਈਆਂ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਵਿਚ ਦਸਵੰਧ ਕੱਢਣ ਦੀ ਪਿਰਤ ਪਾਈ। ਦਸਵੰਧ ਦਾ ਅਰਥ ਹੈ- ਆਮਦਨ ਦਾ ਦਸਵਾਂ ਹਿੱਸਾ। ਇਸ ਪ੍ਰਕਾਰ ਗੁਰਮਤਿ ਪ੍ਰਚਾਰ, ਗੁਰੂ ਕੇ ਲੰਗਰ ਅਤੇ ਸੰਗਤਾਂ ਦੀ ਸੇਵਾ ਲਈ ਗੁਰੂ-ਦਰਬਾਰ ਵਿਚ ਬੇਅੰਤ ਮਾਇਆ ਦੇ ਭੰਡਾਰੇ ਜਮ੍ਹਾ ਹੋ ਗਏ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਹਿਨੁਮਾਈ ਅਤੇ ਅਗਵਾਈ ਹੇਠ ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ। ਜਿਸ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਅਤੇ ਨੌਵੇਂ ਪਾਤਸ਼ਾਹ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਪੰਦਰ੍ਹਾਂ ਭਗਤ ਸਾਹਿਬਾਨ, ਗਿਆਰ੍ਹਾਂ ਭੱਟ ਸਾਹਿਬਾਨ ਅਤੇ ਹੋਰ ਗੁਰਸਿੱਖਾਂ ਦੀ ਬਾਣੀ ਸ਼ਾਮਲ ਕੀਤੀ ਗਈ। ਇਸ ਮਹਾਨ ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਸਾਹਿਬ ਨੂੰ ਲਿਖਣ ਦੀ ਸੇਵਾ ਭਾਈ ਗੁਰਦਾਸ ਜੀ ਦੇ ਹਿੱਸੇ ਹੀ ਆਈ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋਣ ਉਪਰੰਤ ਜਦੋਂ ਅਕਬਰ ਬਾਦਸ਼ਾਹ ਬਟਾਲੇ ਆਇਆ ਸੀ ਤਾਂ ਵਿਰੋਧੀਆਂ ਨੇ ਸ਼ਿਕਾਇਤ ਕੀਤੀ ਕਿ ਇਸ ਮਹਾਨ ਗ੍ਰੰਥ ਵਿਚ ਇਸਲਾਮ ਦੀ ਨਿੰਦਾ ਲਿਖੀ ਗਈ ਹੈ। ਅਕਬਰ ਦੇ ਹੁਕਮ ਨਾਲ ਜਦੋਂ ਬਟਾਲਾ ਵਿਖੇ ਲੋਕਾਂ ਦੇ ਭਰੇ ਪੰਡਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਜਦੋਂ ਮੁਖਵਾਕ ਲਿਆ ਗਿਆ ਤਾਂ ਇਹ ਸ਼ਬਦ ਆਇਆ:-

*ਖਾਕ ਨੂਰ ਕਰਦੰ ਆਲਮ ਦੁਨੀਆਇ॥*
*ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ॥੧॥*
*ਬੰਦੇ ਚਸਮ ਦੀਦੰ ਫਨਾਇ॥*
*ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ॥ਰਹਾਉ॥*
*ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ॥*
*ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ॥੨॥*
*ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ॥*
*ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ॥੩॥*

*ਹਵਾਲ ਮਾਲੂਮੁ ਕਰਦੰ ਪਾਕ ਅਲਾਹ॥*
*ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ॥* *(ਪੰਨਾ ੭੨੩)*

ਜਦੋਂ ਚੁਗ਼ਲਖ਼ੋਰਾਂ ਦੀ ਫਿਰ ਵੀ ਤਸੱਲੀ ਨਾ ਹੋਈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਭਾਈ ਗੁਰਦਾਸ ਜੀ ਨੇ ਕੁਝ ਹੋਰ ਵੀ ਸ਼ਬਦ ਪੜ੍ਹੇ ਅਤੇ ਉਨ੍ਹਾਂ ਦੇ ਅਰਥ ਤੇ ਵਿਆਖਿਆ ਕਰ ਕੇ ਦੱਸੀ ਤਾਂ ਅਕਬਰ ਬਾਦਸ਼ਾਹ ਦੀ ਤਸੱਲੀ ਹੋ ਗਈ। ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ੫੧ ਮੋਹਰਾਂ ਰੱਖ ਕੇ ਮੱਥਾ ਟੇਕਿਆ। ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਵਿਚ ਗੁਰ-ਸੰਗਤਾਂ ਦੀ ਸੇਵਾ, ਸਿੱਖੀ ਦੇ ਪ੍ਰਚਾਰ ਦੀ ਸੇਵਾ ਅਤੇ ਮੁੱਖ ਸਲਾਹਕਾਰ ਤੇ ਪ੍ਰਬੰਧਕ ਵਜੋਂ ਭਾਈ ਗੁਰਦਾਸ ਜੀ ਅਣਥੱਕ ਸੇਵਾ ਕਰਦੇ ਰਹੇ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਸਹਿ ਸ਼ਹੀਦੀ ਬਾਰੇ ਭਾਈ ਗੁਰਦਾਸ ਜੀ ਨੇ ਗੁਰੂ ਸਾਹਿਬ ਦੀ ਅਡੋਲ, ਸ਼ਾਂਤ, ਬ੍ਰਹਮ-ਗਿਆਨ, ਸਿਦਕ-ਭਰੋਸੇ ਅਤੇ ਪ੍ਰਭੂ ਹੁਕਮ ਮੰਨਣ ਵਾਲੀ ਮਹਾਨ ਸ਼ਖ਼ਸੀਅਤ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ :

*ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।*
*ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।*
*ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ।*
*ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ।*
*ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ।*
*ਗੁਰਮੁਖਿ ਸੁਖ ਫਲੁ ਪਿਰਮ ਰਸੁ ਸਹਜ ਸਮਾਧਿ ਸਾਧਸੰਗਿ ਜਾਣੀ।*
*ਗੁਰ ਅਰਜਨ ਵਿਟਹੁ ਕੁਰਬਾਣੀ।* *(ਵਾਰ ੨੪:੨੩)*

ਛੇਵੇਂ ਪਾਤਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਗੁਰੂ-ਘਰ ਦਾ ਵਧੇਰੇ ਕੰਮ-ਕਾਰ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਹੀ ਨਿਭਾਉਂਦੇ ਸਨ।

ਜਦੋਂ ਗੁਰੂ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿਚ ਸਨ ਉਦੋਂ ਪਿੱਛੇ ਸੰਗਤਾਂ ਦੀ ਸੇਵਾ-ਸੰਭਾਲ ਅਤੇ ਲੰਗਰ ਆਦਿ ਦਾ ਪ੍ਰਬੰਧ ਅਤੇ ਬਾਕੀ ਕੰਮ-ਕਾਰ ਵੀ ਭਾਈ ਗੁਰਦਾਸ ਜੀ ਦੁਆਰਾ ਹੀ ਹੁੰਦਾ ਸੀ। ਜਦੋਂ ਛੇਵੇਂ ਪਾਤਸ਼ਾਹ ਜੀ ਨੇ ਸ੍ਰੀ ਹਰਿਗੋਬਿੰਦਪੁਰ (ਜ਼ਿਲ੍ਹਾ ਗੁਰਦਾਸਪੁਰ) ਵਸਾਇਆ ਤਾਂ ਇੱਥੇ ਆ ਕੇ ਭਾਈ ਗੁਰਦਾਸ ਜੀ ਨੇ ਸੰਗਤਾਂ ਦੀ ਅਣਥੱਕ ਸੇਵਾ ਕੀਤੀ। ਬਟਾਲੇ ਦੇ ਪੰਡਤ ਨਿਤਾਨੰਦ ਦੀ ਤਸੱਲੀ ਕਰਵਾ ਕੇ, ਉਸ ਨੂੰ ਕਰਮ-ਕਾਂਡੀ ਜੀਵਨ ਤਿਆਗ ਕੇ ਗੁਰਮਤਿ ਅਨੁਸਾਰੀ ਜੀਵਨ ਜਿਊਣ ਦੀ ਪ੍ਰੇਰਨਾ ਦਿੱਤੀ। ਗੁਰੂ ਹੁਕਮਾਂ ਅਨੁਸਾਰ ਕਾਂਸੀ (ਬਨਾਰਸ) ਵਿਚ ਪ੍ਰਚਾਰ ਕਰਨ ਤੋਂ ਬਾਅਦ, ਭਾਈ ਗੁਰਦਾਸ ਜੀ ਗੋਇੰਦਵਾਲ ਸਾਹਿਬ ਆ ਗਏ ਅਤੇ ਭਾਦੋਂ ਸੁਦੀ ੮ ਸੰਮਤ ੧੬੯੪ ਮੁਤਾਬਿਕ ਸੰਨ ੧੬੩੭ ਈ. ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਦੇ ਨਿੱਤਨੇਮ ਤੋਂ ਪਿੱਛੋਂ ਭਾਈ ਸਾਹਿਬ ਨੇ ਸਰੀਰ ਰੂਪੀ ਚੋਲਾ

ਤਿਆਗ ਦਿੱਤਾ।

**ਭਾਈ ਗੁਰਦਾਸ ਜੀ ਦੀ ਰਚਨਾ:**

ਭਾਈ ਗੁਰਦਾਸ ਜੀ ਦੀ ਰਚਨਾ ਨੂੰ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ:-

(ੳ) ਵਾਰਾਂ (ਅ) ਕਬਿੱਤ

**ਵਾਰਾਂ**:- ਭਾਈ ਗੁਰਦਾਸ ਜੀ ਨੇ ਕੁੱਲ ੪੦ ਵਾਰਾਂ ਦੀ ਰਚਨਾ ਕੀਤੀ ਹੈ, ਪਰ ਉਨ੍ਹਾਂ ਦੀਆਂ ਵਾਰਾਂ ਦੇ ਸੰਗ੍ਰਹਿ ਵਿਚ ਇਕ ਇਕਤਾਲਵੀਂ ਵਾਰ ਵੀ ਪ੍ਰਕਾਸ਼ਿਤ ਹੋਈ ਮਿਲਦੀ ਹੈ। ਮੰਨਿਆ ਜਾਂਦਾ ਹੈ ਕਿ ਉਹ ਇਕਤਾਲਵੀਂ ਵਾਰ ਦਸਵੇਂ ਪਾਤਸ਼ਾਹ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਕਿਸੇ ਸ਼ਰਧਾਲੂ ਸਿੱਖ ਦੀ ਹੈ, ਕਿਉਂਕਿ ਇਸ ਵਾਰ ਵਿਚ ਗੁਰੂ ਪਿਤਾ, ਦਸ਼ਮੇਸ਼ ਜੀ ਦੇ ਯੁੱਧਾਂ ਆਦਿ ਬਾਰੇ ਵਰਣਨ ਹੋਇਆ ਹੈ। ਗੁਰਮਤਿ ਸਾਹਿਤ ਵਿਚ ਇਸ ਵਾਰ ਨੂੰ 'ਭਾਈ ਗੁਰਦਾਸ ਦੂਜੇ ਦੀ ਵਾਰ' ਨਾਲ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਵਾਰਾਂ ਦਾ ਵਿਸ਼ਾ ਨਿਰੋਲ ਗੁਰਮਤਿ ਅਨੁਕੂਲ ਹੈ। ਜਿਸ ਵਿਚ ਕਿਰਤ, ਨਿਮਰਤਾ, ਪਰਉਪਕਾਰ, ਸਾਧ-ਸੰਗਤ, ਸੇਵਾ, ਸਿਮਰਨ, ਗੁਰੂ ਦੀ ਲੋੜ, ਗੁਰਸਿੱਖਾਂ ਦਾ ਨਿੱਤਨੇਮ ਆਦਿ ਗੁਰਮਤਿ ਵਿਸ਼ਿਆਂ ਦੀ ਭਰਪੂਰ ਵਿਆਖਿਆ ਕੀਤੀ ਹੋਈ ਹੈ। ਆਪ ਜੀ ਦੀਆਂ ਵਾਰਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੈ।

**ਕਬਿੱਤ** :- ਭਾਈ ਗੁਰਦਾਸ ਜੀ ਦੇ ਕਬਿੱਤਾਂ ਦੀ ਭਾਸ਼ਾ ਬ੍ਰਿਜ ਹੈ। ਇਨ੍ਹਾਂ ਕਬਿੱਤਾਂ ਦੀ ਕੁੱਲ ਗਿਣਤੀ ੬੭੫ ਹੈ। ਕਬਿੱਤਾਂ ਦੇ ਨਾਲ ਕੁਝ ਸਵਈਏ ਵੀ ਸੰਮਿਲਤ ਹਨ, ਪਰ ਵਧੇਰੇ ਗਿਣਤੀ ਕਬਿੱਤਾਂ ਦੀ ਹੀ ਹੈ। ਭਾਈ ਗੁਰਦਾਸ ਜੀ ਦੇ ਕਬਿੱਤਾਂ ਦੀ ਇਕ ਉਦਾਹਰਨ ਨਿਮਨ ਅੰਕਿਤ ਅਨੁਸਾਰ ਹੈ:

*ਤੋ ਸੋ ਨ ਨਾਥੁ ਅਨਾਥ ਨ ਮੋ ਸਰਿ,*
*ਤੋ ਸੋ ਨ ਦਾਨੀ ਨ ਮੋ ਸੋ ਭਿਖਾਰੀ॥*
*ਮੋ ਸੋ ਨ ਦੀਨ ਦਇਆਲ ਨ ਤੋ ਸਰਿ,*
*ਮੋ ਸੋ ਅਗਿਆਨੁ ਨ ਤੋ ਸੋ ਬਿਚਾਰੀ॥*
*ਮੋ ਸੋ ਨ ਪਤਿਤ ਨ ਪਾਵਨ ਤੋ ਸਰਿ,*
*ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ॥*
*ਮੋਰੇ ਹੈ ਅਵਗੁਨ ਤੂ ਗੁਨ ਸਾਗਰ,*
*ਜਾਤ ਰਸਾਤਲ ਓਟ ਤਿਹਾਰੀ॥* *(ਕਬਿੱਤ ੫੨੮)*

■

# ਰਾਮਕਲੀ ਸਦੁ

-ਡਾ. ਹਰਬੰਸ ਸਿੰਘ*

ਲਫ਼ਜ਼ 'ਸਦੁ' ਪੰਜਾਬੀ ਬੋਲੀ ਵਿਚ ਆਮ ਵਰਤਿਆ ਜਾਂਦਾ ਹੈ। ਇਸ ਦਾ ਅਰਥ ਹੈ- ਵਾਜ (ਸੱਦਣਾ ਜਾਂ ਬੁਲਾਉਣਾ)। ਪ੍ਰੋ. ਸਾਹਿਬ ਸਿੰਘ 'ਸਦੁ' ਬਾਣੀ ਦਾ ਟੀਕਾ ਕਰਨ ਤੋਂ ਪਹਿਲਾਂ ਲਿਖਦੇ ਹਨ ਕਿ ਰਾਮਕਲੀ ਰਾਗ ਵਿਚ ਲਿਖੀ ਹੋਈ ਇਸ ਬਾਣੀ ਦਾ ਨਾਮ 'ਸਦੁ' ਹੈ। ਇੱਥੇ ਇਸ ਦਾ ਭਾਵ ਹੈ— 'ਰੱਬ ਵੱਲੋਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਆਇਆ ਹੋਇਆ ਸੱਦਾ। ' ਇਸ ਦਾ ਭਾਵ ਹੈ ਕਿ ਇਹ ਬਾਣੀ ਇਤਿਹਾਸ ਦੀ ਇੱਕ ਬਹੁਤ ਵੱਡੀ ਘਟਨਾ ਨੂੰ ਥੋੜ੍ਹੇ ਜਿਹੇ ਸ਼ਬਦਾਂ ਵਿਚ ਬਿਆਨ ਕਰਨ ਵਾਲਾ ਬਹੁਮੁੱਲਾ ਦਸਤਾਵੇਜ਼ ਹੈ ਜਿਸ ਵਿੱਚੋਂ ਇਤਿਹਾਸਿਕ ਮਹੱਤਤਾ ਵਾਲੀਆਂ ਦੋ-ਤਿੰਨ ਗੱਲਾਂ ਸਾਡੇ ਸਾਹਮਣੇ ਉਜਾਗਰ ਹੁੰਦੀਆਂ ਹਨ। 'ਸਦੁ' ਬਾਣੀ ਵਿਚ ਸੰਕੇਤਕ ਰੂਪ ਵਿਚ ਬਿਆਨ ਕੀਤੀਆਂ ਗਈਆਂ ਘਟਨਾਵਾਂ ਦੀ ਜਾਣਕਾਰੀ ਸਾਨੂੰ ਕਿਸੇ ਹੋਰ ਸਮਕਾਲੀ ਲਿਖਤ ਤੋਂ ਨਹੀਂ ਮਿਲਦੀ। ਪਹਿਲੀ ਗੱਲ, ਸ੍ਰੀ ਗੁਰੂ ਅਮਰਦਾਸ ਜੀ ਦੇ ਅੰਤਿਮ ਸਮੇਂ ਗੋਇੰਦਵਾਲ ਸਾਹਿਬ ਵਿਖੇ ਸੰਗਤਾਂ ਤੇ ਬਿਰਾਦਰੀ ਦਾ ਇਕੱਠਾ ਹੋਣਾ ਅਤੇ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਦਿੱਤਾ ਗਿਆ ਆਖ਼ਰੀ ਉਪਦੇਸ਼ ਜਿਸ ਵਿਚ ਅੰਕਿਤ 'ਅੰਤਿਮ ਸਮੇਂ ਦੀ ਮਰਯਾਦਾ' ਦਰਜ ਹੈ। ਸਿੱਖ ਧਰਮ ਦੇ ਅਨੁਆਈਆਂ ਲਈ ਇਹ ਬਾਣੀ ਸਸਕਾਰ ਅਤੇ ਅੰਤਿਮ ਅਰਦਾਸ ਦਾ ਸਥਾਈ ਅੰਗ ਬਣ ਗਈ ਹੈ। ਦੂਜੀ ਮਹੱਤਵਪੂਰਨ ਗੱਲ ਇਹ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਤੋਂ ਕੁਝ ਸਮਾਂ ਪਹਿਲਾਂ ਗੁਰਿਆਈ ਸ੍ਰੀ ਗੁਰੂ ਰਾਮਦਾਸ ਜੀ ਨੂੰ ਬਖ਼ਸ਼ਿਸ਼ ਕੀਤੀ ਤਾਂ ਕੁਝ ਲੋਕ ਜਿਨ੍ਹਾਂ ਵਿਚ ਬਾਬਾ ਮੋਹਰੀ ਜੀ ਵੀ ਸ਼ਾਮਲ ਸਨ, ਗੁਰੂ ਜੀ ਦੇ ਇਸ ਫ਼ੈਸਲੇ ਅੱਗੇ ਸਿਰ ਨਿਵਾਉਣ ਲਈ ਤਿਆਰ ਨਹੀਂ ਸਨ, ਪਰ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਖ਼ਸੀਅਤ ਦਾ ਪ੍ਰਭਾਵ ਕੁਝ ਐਸਾ ਸੀ ਕਿ ਉਨ੍ਹਾਂ ਨੇ ਸਾਰੇ ਵਿਵਾਦਾਂ ਨੂੰ ਖ਼ਤਮ ਕਰ ਕੇ ਸਾਰੀ ਸੰਗਤ ਅਤੇ ਬਿਰਾਦਰੀ ਅਤੇ ਪੁੱਤਰ ਮੋਹਰੀ ਜੀ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨੀਂ ਪਾ ਦਿੱਤਾ। ਨਮਸਕਾਰ ਕਰਨ ਵਾਲਿਆਂ ਵਿੱਚੋਂ, ਪਹਿਲ ਕਰਨ ਵਾਲਿਆਂ ਵਿਚ ਸਭ ਤੋਂ ਪਹਿਲੇ ਬਾਬਾ ਮੋਹਰੀ ਜੀ ਹੀ ਸਨ ਤੇ ਫਿਰ ਬਾਕੀ ਸਾਰੀ ਸੰਗਤ ਅਤੇ ਬਿਰਾਦਰੀ ਨੇ ਵੀ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ (ਗੁਰੂ ਜੀ ਦੀ ਰਜ਼ਾ, ਗੁਰੂ ਜੀ ਦੇ ਫੈਸਲੇ) ਅੱਗੇ ਸਿਰ ਨਿਵਾ ਦਿੱਤਾ:

*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ॥*
*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥*
*ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ॥*

*3C/38, 2nd Floor, New Rohtak Road, Karol Bagh, New Delhi-5

*ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ॥*
*(ਪੰਨਾ ੯੨੪)*

ਜੇ ਇਤਿਹਾਸ ਦੇ ਪੰਨਿਆਂ ਨੂੰ ਵੇਖੀਏ ਤਾਂ ਹਰ ਗੁਰੂ ਸਾਹਿਬ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਇਹ ਯਕੀਨੀ ਬਣਾ ਜਾਂਦੇ ਰਹੇ ਕਿ ਉਨ੍ਹਾਂ ਤੋਂ ਮਗਰੋਂ 'ਸਿੱਖ ਪੰਥ' ਦੀ ਅਗਵਾਈ ਕੌਣ ਕਰੇਗਾ- ਬੇਸ਼ੱਕ ਉਹ ਵਿਅਕਤੀ ਹੀ ਗੁਰੂ ਪਦਵੀ ਲਈ ਚੁਣਿਆ ਜਾਂਦਾ ਰਿਹਾ ਜੋ ਇਸ ਦੇ ਯੋਗ ਹੁੰਦਾ ਸੀ, ਪਰ ਤਾਂ ਵੀ ਬਿਰਾਦਰੀ ਦੇ ਕੁਝ ਬੰਦਿਆਂ ਤੇ ਗੁਰੂ ਦੇ ਬਾਕੀ ਪੁੱਤਰਾਂ ਵੱਲੋਂ ਵਿਦਰੋਹ ਦੀ ਅਵਾਜ਼ ਬੁਲੰਦ ਹੁੰਦੀ ਰਹੀ। ਪਰ ਬਜ਼ੁਰਗ ਤੇ ਸੂਝਵਾਨ ਗੁਰੂ-ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਜੀਵਨ-ਕਾਲ ਵਿਚ ਹੀ ਜੋਤੀ ਜੋਤੀ ਸਮਾਉਣ ਤੋਂ ਪਹਿਲਾਂ ਗੁਰਿਆਈ ਦੀ ਜ਼ਿੰਮੇਵਾਰੀ (ਸੇਵਾ) ਸ੍ਰੀ ਗੁਰੂ ਰਾਮਦਾਸ ਜੀ ਨੂੰ ਸੌਂਪ ਕੇ ਕਿਸੇ ਵੀ ਉੱਠਣ ਵਾਲੇ ਵਿਵਾਦ ਤੋਂ ਮੁਕਤ ਇਕ ਬੜਾ ਵੱਡਾ ਕਾਰਜ ਸਿਰੇ ਚਾੜ੍ਹਿਆ। 'ਸਦੁ' ਬਾਣੀ ਦੀ ਪੰਜਵੀਂ ਪਉੜੀ ਵਿਚ ਬਾਬਾ ਸੁੰਦਰ ਜੀ ਲਿਖਦੇ ਹਨ:

*ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥ (ਪੰਨਾ ੯੨੩)*

ਇਸ ਘਟਨਾ ਨੂੰ ਭੱਟ ਸਾਹਿਬਾਨ ਨੇ ਆਪਣੀ ਬਾਣੀ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ:

*ਨਾਨਕਿ ਨਾਮੁ ਨਿਰੰਜਨ ਜਾਨੵਉ ਕੀਨੀ ਭਗਤਿ ਪ੍ਰੇਮ ਲਿਵ ਲਾਈ॥*
*ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥*
*ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ॥*
*ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥*
*(ਪੰਨਾ ੧੪੦੬)*

ਭਾਈ ਗੁਰਦਾਸ ਜੀ ਆਪਣੀ ਵੀਹਵੀਂ ਵਾਰ ਦੀ ਪਹਿਲੀ ਪਉੜੀ ਵਿਚ ਲਿਖਦੇ ਹਨ:

*ਸਤਿਗੁਰ ਨਾਨਕ ਦੇਉ ਆਪੁ ਉਪਾਇਆ।*
*ਗੁਰ ਅੰਗਦੁ ਗੁਰਸਿਖ ਬਬਾਣੇ ਆਇਆ।*
*ਗੁਰਸਿਖੁ ਹੈ ਗੁਰ ਅਮਰੁ ਸਤਿਗੁਰ ਭਾਇਆ।*
*ਰਾਮਦਾਸੁ ਗੁਰਸਿਖੁ ਗੁਰੁ ਸਦਵਾਇਆ।*

ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਗੁਰਿਆਈ-ਕਾਲ ਦੇ ਸਮੇਂ (੧੫੭੪ - ੧੫੮੧) ਨਾ ਸਿਰਫ਼ ਸਿੱਖ ਪੰਥ ਨੂੰ ਮਜ਼ਬੂਤ ਹੀ ਕੀਤਾ, ਸਗੋਂ 'ਚੱਕ ਰਾਮਦਾਸ' ਦੀ ਨੀਂਹ ਰੱਖ ਕੇ ਇਕ ਅਜਿਹੇ ਨਗਰ ਦੀ ਬਖਸ਼ਿਸ਼ ਕੀਤੀ ਜੋ ਸਿੱਖ ਧਰਮ ਦਾ ਸ਼੍ਰੋਮਣੀ ਅਤੇ ਕੇਂਦਰੀ ਸਥਾਨ ਬਣ ਗਿਆ। ਅੰਮ੍ਰਿਤ ਸਰੋਵਰ ਦੀ ਪੁਟਾਈ ਅਤੇ ਸਥਾਪਤੀ ਮਗਰੋਂ ਇਹ ਨਵਾਂ ਨਗਰ 'ਅੰਮ੍ਰਿਤਸਰ' ਦੇ ਨਾਮ ਨਾਲ ਪ੍ਰਸਿੱਧ ਹੋਇਆ। ਸ੍ਰੀ ਗੁਰੂ ਰਾਮਦਾਸ ਜੀ ਨੇ ੩੦ ਰਾਗਾਂ ਵਿਚ ਬਾਣੀ ਦੀ ਰਚਨਾ ਵੀ ਕੀਤੀ ਤੇ ਆਪਣੇ ਤੋਂ ਪਹਿਲਾਂ ਦੇ ਗੁਰੂ ਸਾਹਿਬਾਨ ਤੇ

ਭਗਤ ਸਾਹਿਬਾਨ ਦੀ ਬਾਣੀ ਨੂੰ ਸੰਭਾਲਿਆ ਵੀ। ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਅਨੁਆਈਆਂ ਲਈ ਆਦਰਸ਼ਕ ਮਰਯਾਦਾ ਕਾਇਮ ਕੀਤੀ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥ (ਪੰਨਾ ੩੦੫)*

'ਰਾਮਕਲੀ ਸਦੁ' ਦੀ ਪਹਿਲੀ ਪਉੜੀ ਵਿਚ ਬਾਣੀਕਾਰ ਬਾਬਾ ਸੁੰਦਰ ਜੀ ਨੇ ਪਹਿਲੀ ਹੀ ਪੰਕਤੀ ਵਿਚ ਅਕਾਲ ਪੁਰਖ ਨੂੰ ਸਾਰੇ ਜੀਵਾਂ ਨੂੰ ਦਾਤਾਂ ਤੇ ਬਖ਼ਸ਼ਣ ਵਾਲਾ ਕਹਿ ਕੇ ਸ੍ਰੀ ਗੁਰੂ ਅਮਰਦਾਸ ਜੀ ਬਾਰੇ ਬਿਆਨ ਸ਼ੁਰੂ ਕਰ ਦਿੱਤਾ ਹੈ ਜੋ ਸਦਾ ਉਸ ਦੇ ਨਾਮ ਵਿਚ ਰੱਤੇ ਰਹਿੰਦੇ ਹਨ। ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਨਾਲ ਉੱਚਾ ਦਰਜਾ ਪ੍ਰਾਪਤ ਕਰ ਲਿਆ ਹੈ। ਆਪ ਅਡੋਲ ਅਵਸਥਾ ਪ੍ਰਾਪਤ ਕਰ ਚੁੱਕੇ ਹਨ। ਉਹ ਸਦਾ ਅਕਾਲ ਪੁਰਖ ਵਿਚ ਲੀਨ ਰਹੇ ਹਨ ਅਤੇ ਉਸ ਅਕਾਲ ਪੁਰਖ ਤੋਂ ਬਿਨਾ ਕਿਸੇ ਹੋਰ ਨੂੰ ਉਸ ਵਰਗਾ ਨਹੀਂ ਜਾਣਦੇ:

*ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ॥*
*ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ॥ (ਪੰਨਾ ੯੨੩)*

(ਜਿਹੜੇ ਸ੍ਰੀ ਗੁਰੂ ਅਮਰਦਾਸ ਜੀ) ਅਕਾਲ ਪੁਰਖ ਦੇ ਨਾਮ ਵਿਚ ਸਦਾ ਲੀਨ ਰਹਿੰਦੇ ਸਨ (ਹੁਣ ਧੁਰੋਂ) ਉਨ੍ਹਾਂ ਦੇ ਚੱਲਣ ਦਾ ਸੱਦਾ ਆ ਗਿਆ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਜਗਤ ਵਿਚ (ਰਹਿੰਦਿਆਂ ਅਮਰ, ਅਟੱਲ, ਅਡੋਲ ਪਰਮਾਤਮਾ ਨੂੰ ਭਗਤੀ ਰਾਹੀਂ ਪ੍ਰਾਪਤ ਕਰ ਲਿਆ ਹੈ। ਦੂਜੀ ਪਉੜੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਅਕਾਲ ਪੁਰਖ ਦੇ ਚਰਨਾਂ ਵਿਚ ਕੀਤੀ ਅਰਦਾਸ (ਬੇਨਤੀ) ਦਾ ਜ਼ਿਕਰ ਹੈ ਕਿ ਹੇ ਅਕਾਲ ਪੁਰਖ! ਮੇਰੀ ਪੈਜ ਰੱਖਣੀ, ਅਕਾਲ ਪੁਰਖ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਅਰਦਾਸ ਸੁਣ ਲਈ ਤੇ ਆਪਣੇ ਚਰਨਾਂ ਨਾਲ ਜੋੜ ਲਿਆ ਤੇ ਉਨ੍ਹਾਂ ਨੂੰ ਸ਼ਾਬਾਸ਼ ਦੇ ਕੇ ਕਿਹਾ ਕਿ ਤੂੰ ਧੰਨ ਹੈਂ! ਤੂੰ ਧੰਨ ਹੈਂ!!

*ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ॥*
*ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ॥*
*ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ॥*
*ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ॥*
*ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ॥*
*(ਪੰਨਾ ੯੨੩)*

ਬਾਬਾ ਸੁੰਦਰ ਜੀ ਦੇ ਕਹਿਣ ਦਾ ਭਾਵ ਹੈ ਕਿ ਗੁਰੂ ਜੀ ਦੀ ਘਾਲ ਕਮਾਈ ਥਾਂਇ ਪਈ ਹੈ।

ਤੀਸਰੀ ਪਉੜੀ ਵਿਚ ਜ਼ਿਕਰ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਨੂੰ ਅਕਾਲ ਪੁਰਖ ਦਾ ਇਹ ਭਾਣਾ (ਰਜ਼ਾ) ਚੰਗੀ ਲੱਗੀ ਹੈ। ਉਹ ਆਪਣੇ ਸਿੱਖਾਂ ਤੇ ਸੰਗਤ ਨੂੰ ਸੰਬੋਧਨ ਹੋ

ਕੇ ਕਹਿ ਰਹੇ ਹਨ- 'ਤੁਸੀਂ ਮੇਰੇ ਪੁੱਤਰ ਹੋ! ਮੇਰੇ ਭਰਾ ਤੇ ਮੇਰਾ ਪਰਵਾਰ ਹੋ!! ਤੁਸੀਂ ਮਨ ਵਿਚ ਕਿਆਸ ਕਰ ਕੇ ਵੇਖੋ ਕਿ ਧੁਰੋਂ ਲਿਖਿਆ ਹੁਕਮ (ਕਦੇ) ਟਲ ਨਹੀਂ ਸਕਦਾ। (ਇਸ ਲਈ ਮੈਂ ਹੁਣ) ਅਕਾਲ ਪੁਰਖ ਦੇ ਕੋਲ ਜਾ ਰਿਹਾ ਹਾਂ:

*ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੂ ਜਾਇ ਹਰਿ ਪ੍ਰਭ ਪਾਸਿ ਜੀਉ॥*

*(ਪੰਨਾ ੯੨੩)*

ਇਸ ਪਉੜੀ ਤੋਂ ਸਹਿਜੇ ਹੀ ਇਹ ਅਨੁਮਾਨ ਲੱਗ ਸਕਦਾ ਹੈ ਕਿ ਜੀਵਨ ਦੇ ਆਖਰੀ ਸਮੇਂ ਵੀ ਸ੍ਰੀ ਗੁਰੂ ਅਮਰਦਾਸ ਜੀ ਸ਼ਾਂਤ ਅਤੇ ਕਿੰਨੇ ਟਿਕਾਉ ਵਿਚ ਸਨ। ਸੰਗਤ ਉਨ੍ਹਾਂ ਨੂੰ ਕਿੰਨਾ ਪਿਆਰ ਕਰਦੀ ਹੋਵੇਗੀ ਤੇ ਉਹ ਵੀ ਸੰਗਤ ਨੂੰ ਕਿੰਨਾ ਪਿਆਰ ਕਰਦੇ ਹੋਣਗੇ ਕਿ ਆਪ ਉਨ੍ਹਾਂ ਨੂੰ ਪੁੱਤ, ਭਰਾ ਤੇ ਪਰਵਾਰ ਆਦਿ ਵਰਗੇ ਸ਼ਬਦਾਂ ਨਾਲ ਸੰਬੋਧਨ ਕਹਿ ਰਹੇ ਹਨ। ਇਹ ਪਿਆਰ ਹੀ ਸੰਗਤਾਂ ਨੂੰ ਭੌਰਿਆਂ ਵਾਂਗ ਉਨ੍ਹਾਂ ਦੇ ਚਰਨਾਂ ਵਿਚ ਲੈ ਆਉਂਦਾ ਜੀ।

ਚੌਥੀ ਪਉੜੀ ਵਿਚ ਬਾਬਾ ਸੁੰਦਰ ਜੀ ਕਹਿੰਦੇ ਹਨ ਕਿ ਅੰਤਿਮ ਸਮਾਂ ਨੇੜੇ ਜਾਣ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪਰਵਾਰ ਨੂੰ ਆਪਣੇ ਕੋਲ ਸੱਦਿਆ ਤੇ ਉਨ੍ਹਾਂ ਨੂੰ ਹਦਾਇਤ ਕੀਤੀ ਕਿ ਉਨ੍ਹਾਂ ਦੇ ਚਲਾਣਾ ਕਰ ਜਾਣ ਮਗਰੋਂ ਕਿਸੇ ਨੇ ਰੋਣਾ ਜਾਂ (ਵਿਰਲਾਪ) ਨਹੀਂ ਕਰਨਾ, ਕਿਉਂਕਿ ਮੈਨੂੰ ਇਹ ਕੁਝ ਚੰਗਾ ਨਹੀਂ ਲੱਗੇਗਾ:

*ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥*
*ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥*
*ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ॥*
*ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥*
*ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥੪॥*
*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥*

*(ਪੰਨਾ ੯੨੩)*

ਉਨ੍ਹਾਂ ਇਹ ਵੀ ਕਿਹਾ ਕਿ ਜੇ ਕਿਸੇ ਬੰਦੇ ਦੇ ਮਿੱਤਰ ਦੀ ਵਡਿਆਈ ਹੁੰਦੀ ਹੈ, ਜਾਂ ਉਸ ਨੂੰ ਮਾਣ ਮਿਲਦਾ ਹੈ ਤਾਂ ਉਸ ਦਾ ਮਿੱਤਰ ਵੀ ਖ਼ੁਸ਼ ਹੁੰਦਾ ਹੈ - ਤੁਹਾਨੂੰ ਵੀ ਇਸ ਗੱਲੋਂ ਪ੍ਰਸੰਨ ਹੋਣਾ ਚਾਹੀਦਾ ਹੈ ਕਿ ਅਕਾਲ ਪੁਰਖ ਸਾਨੂੰ ਆਦਰ ਦੇ ਰਿਹਾ ਹੈ। ਇਤਿਹਾਸਿਕ ਦ੍ਰਿਸ਼ਟੀ ਤੋਂ ਚੌਥੀ ਪਉੜੀ ਬਹੁਤ ਮਹੱਤਵ ਰੱਖਦੀ ਹੈ, ਕਿਉਂਕਿ ਪਉੜੀ ਦੀਆਂ ਅੰਤਲੀਆਂ ਦੋ ਪੰਕਤੀਆਂ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦਿੱਤੇ ਜਾਣ ਦਾ ਉੱਲੇਖ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪ ਹੀ ਆਪਣੇ ਜਿਊਂਦੇ ਜੀਅ ਸਾਰੀ ਸਿੱਖ ਸੰਗਤ ਤੇ ਸਾਕ-ਸੰਬੰਧੀਆਂ ਨੂੰ ਉਨ੍ਹਾਂ ਦੇ ਚਰਨੀਂ ਪਾ ਦਿੱਤਾ ਸੀ। ਗੁਰਿਆਈ ਦੇ ਪ੍ਰਸ਼ਨ ਨੂੰ ਲੈ ਕੇ ਇਹ ਪਰਿਵਰਤਨ ਬੜੇ ਸਹਿਜੇ ਹੀ ਸੰਭਵ ਹੋ ਗਿਆ। ਇਹ ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਦਾ ਆਖ਼ਰੀ ਵੱਡਾ ਉਪਕਾਰ ਸੀ।

ਸਦੁ ਬਾਣੀ ਦੀ ਪੰਜਵੀਂ ਪਉੜੀ ਵਿਚ ਮਨੁੱਖ ਦੇ ਅਕਾਲ ਚਲਾਣਾ ਕਰ ਜਾਣ ਮਗਰੋਂ ਪ੍ਰਚਲਿਤ ਉਸ ਮਰਯਾਦਾ ਦਾ ਜ਼ਿਕਰ ਕੀਤਾ ਗਿਆ ਹੈ ਜੋ ਗੁਰਸਿੱਖਾਂ ਲਈ ਵਰਜਿਤ ਹੈ । ਜਿਉਂ-ਜਿਉਂ ਸਿੱਖ ਧਰਮ ਅੱਗੇ ਵਧਦਾ ਚਲਾ ਗਿਆ, ਕੁਝ ਨਿਯਮ, ਕੁਝ ਰਹੁ-ਰੀਤਾਂ ਤੇ ਕੁਝ ਕਾਇਦੇ ਕਾਨੂੰਨ ਪੱਕੇ ਤੌਰ 'ਤੇ ਸਿੱਖ ਮਰਯਾਦਾ ਦਾ ਅੰਗ ਬਣਦੇ ਚਲੇ ਗਏ। ਇਹ ਪ੍ਰਕਿਰਿਆ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਹੀ ਸ਼ੁਰੂ ਹੋ ਗਈ ਸੀ। ਬਾਣੀ ਦੀ ਇਸ ਪਉੜੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਦਿੱਤੇ ਗਏ ਆਦੇਸ਼ ਬੜੇ ਸਪਸ਼ਟ ਹਨ ਕਿ ਪ੍ਰਾਣੀ ਦੇ ਅਕਾਲ ਚਲਾਣਾ ਕਰ ਜਾਣ ਮਗਰੋਂ ਗੁਰਸਿੱਖਾਂ ਨੇ ਕੀ ਕਰਨਾ ਹੈ ਤੇ ਕੀ ਨਹੀਂ ਕਰਨਾ।

ਸਦੁ ਬਾਣੀ ਅਨੁਸਾਰ ਸੰਸਾਰ ਦੇ ਪ੍ਰਾਣੀਆਂ ਨੂੰ ਕੀਰਤਨ ਦੀ ਮਰਯਾਦਾ ਨੂੰ ਅਪਣਾਉਣ ਦਾ ਉਪਦੇਸ਼ ਹੈ। ਬਜ਼ੁਰਗ ਪ੍ਰਾਣੀ ਦੇ ਗੁਜ਼ਰ ਜਾਣ 'ਤੇ ਬੇਬਾਣ ਆਦਿ ਕੱਢਣੇ ਇਹ ਸਭ ਕੁਝ ਫੋਕਟ ਕਿਰਿਆ ਹੈ। ਅਕਾਲ ਪੁਰਖ ਦੀ ਯਾਦ, ਉਸ ਦਾ ਨਾਮ ਅਤੇ ਕੀਰਤਨ ਹੀ ਸੱਚੀ ਕਿਰਿਆ ਹੈ ਜੋ ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਲਈ ਨਿਰਧਾਰਿਤ ਕੀਤੀ ਹੈ। ਸਦੁ ਬਾਣੀ ਦੀ ਇਸ ਪਉੜੀ ਦੀ ਆਪਣੀ ਵਿਸ਼ੇਸ਼ ਇਤਿਹਾਸਿਕ ਮਹੱਤਤਾ ਹੈ, ਕਿਉਂਕਿ ਇਸੇ ਪਉੜੀ ਦੀਆਂ ਅਗਲੀਆਂ ਪੰਕਤੀਆਂ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦੇਣ ਦਾ ਉਲੇਖ ਹੈ। ਛੇਵੀਂ ਪਉੜੀ ਵਿਚ ਸਿੱਖ ਸੰਗਤਾਂ, ਪੁੱਤਰਾਂ ਤੇ ਆਪਣੇ ਭਾਈਚਾਰੇ ਨੂੰ ਪ੍ਰੇਰ ਕੇ ਸ੍ਰੀ ਗੁਰੂ ਰਾਮਦਾਸ ਜੀ ਦੀ ਚਰਨੀਂ ਪੁਆਣ ਦਾ ਵਿਸਥਾਰ ਹੈ।

ਜਿੱਥੇ ਇਹ ਬਾਣੀ ਸ੍ਰੀ ਗੁਰੂ ਅਮਰਦਾਸ ਜੀ ਦੇ ਅਕਾਲ ਚਲਾਣਾ ਕਰਨ ਦੇ ਸਮੇਂ ਹਾਲਾਤ ਨੂੰ ਬਿਆਨ ਕਰਦਾ ਇੱਕ ਇਤਿਹਾਸਿਕ ਦਸਤਾਵੇਜ਼ ਹੈ, ਉੱਥੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਤਾਗੱਦੀ ਬਖ਼ਸ਼ੇ ਜਾਣ ਦਾ ਵੀ ਇੱਕ ਪ੍ਰਮੁੱਖ ਸ੍ਰੋਤ ਹੈ ਕਿ ਕਿਵੇਂ ਵਿਰੋਧਤਾ ਭਰੇ ਹਾਲਾਤ ਪੈਦਾ ਹੋਣ ਤੋਂ ਪਹਿਲਾਂ ਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਸਾਰੇ ਸਿੱਖ ਭਾਈਚਾਰੇ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਪੈਰੀਂ ਪਾ ਕੇ ਉਨ੍ਹਾਂ ਨੂੰ ਗੁਰੂ ਸਥਾਪਿਤ ਕਰ ਦਿੱਤਾ ਸੀ:

*ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ॥*
*ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥*
*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ॥*
*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥*
*ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ॥*
*ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ॥*
*ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ॥*
*ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ॥ (ਪੰਨਾ ੯੨੪)*

■

*ਜੁਲਾਈ ੨੦੧੮ ਦਾ ਬਾਕੀ . . .*

# ਪਹਿਲਾ ਸਿੱਖ ਹੁਕਮਰਾਨ - ਬਾਬਾ ਬੰਦਾ ਸਿੰਘ ਬਹਾਦਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਇਨ੍ਹਾਂ ੨੫ ਸਿੰਘਾਂ ਦੇ ਕਾਫਲੇ ਨੇ ਪੰਜਾਬ ਵੱਲ ਕੂਚ ਕੀਤਾ। ਇਤਿਹਾਸਕਾਰਾਂ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦਸਮੇਸ਼ ਜੀ ਦਾ ਥਾਪੜਾ ਲੈ ਕੇ ਨੰਦੇੜ ਤੋਂ ਚੱਲਿਆ। ਇਸ 'ਖਾਲਸਾ ਫੌਜ' ਦਾ ਸਿਧਾਂਤ ਸੀ, *ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥ ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰਿ ਅਪਨੀ ਜੀਤ ਕਰੋਂ॥* ਅਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਮਹਾਨ ਫ਼ਲਸਫ਼ੇ ਅਤੇ ਨਿਸ਼ਾਨੇ ਨੂੰ ਸਪਸ਼ਟ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਮਨੋਰਥ ਬਾਰੇ ਸੰਸਾਰ ਨੂੰ ਉੱਚੀ ਅਵਾਜ਼ ਵਿਚ ਸਮਝਾਇਆ ਸੀ ਕਿ ਉਨ੍ਹਾਂ ਦਾ ਕਿਸੇ ਨਾਲ ਵੈਰ-ਵਿਤਕਰਾ ਜਾਂ ਨਫਰਤ ਨਹੀਂ ਹੈ। ਉਹ ਤਾਂ ਕੇਵਲ ਤੇ ਕੇਵਲ ਜਾਬਰ, ਜ਼ਾਲਮ ਅਤੇ ਜ਼ੁਲਮ ਦੇ ਵਿਰੁੱਧ ਹਨ, ਉਨ੍ਹਾਂ ਦਾ ਮਕਸਦ ਅਤੇ ਨਿਸ਼ਾਨਾ ਤਾਂ ਗਰੀਬ, ਕਿਰਤੀ, ਸੰਤ-ਮਹਾਂਪੁਰਸ਼ ਅਤੇ ਧਰਮ ਦੀ ਰੱਖਿਆ ਕਰਨਾ ਹੈ ਅਤੇ ਸੱਚ ਧਰਮ ਦਾ ਬੋਲਬਾਲਾ ਕਰਨਾ ਹੈ। ਉਹ ਸਿਧਾਂਤ ਵੀ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ ਸੀ, *ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨ ਮੰ॥ ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥* ਇਸੇ ਭਾਵਨਾ ਅਤੇ ਨਿਸਚੇ ਦੀ ਪੂਰਤੀ ਕਰਨਾ ਹੀ ਬਾਬਾ ਬੰਦਾ ਸਿੰਘ ਬਹਾਦਰ ਦਾ ਮਨੋਰਥ ਸੀ। ਬਾਬਾ ਬੰਦਾ ਸਿੰਘ ਬਹਾਦਰ ਪਹਿਲਾਂ ਬਾਂਗਰ ਦੇ ਇਲਾਕੇ ਵਿਚ ਪਹੁੰਚਿਆ ਜਿੱਥੇ ਉਸ ਨੇ ਲੁਟੇਰੇ ਡਾਕੂਆਂ ਨੂੰ ਮਾਰ ਕੇ ਗਰੀਬ ਲੋਕਾਂ ਦਾ ਲੁੱਟਿਆ ਹੋਇਆ ਮਾਲ ਵਾਪਸ ਕਰਵਾਇਆ। ਉਨ੍ਹਾਂ ਨੂੰ ਪੂਰੀ ਰਾਖੀ ਦੀ ਜਾਮਨੀ ਦਿੱਤੀ ਅਤੇ ਖਾਲਸਾ-ਪੰਥ ਵਿਚ ਸ਼ਾਮਲ ਹੋਣ ਲਈ ਪ੍ਰੇਰਿਆ, ਇੱਥੋਂ ਬਾਬਾ ਜੀ ਖਰਖੋਦੇ ਦੇ ਇਲਾਕੇ ਪਹੁੰਚੇ ਜਿੱਥੇ ਸਿਹਰਾ-ਖੰਡਾ ਪਿੰਡਾਂ ਲਾਗੇ ਟਿਕਾਣਾ ਕੀਤਾ। ਇੱਥੇ ਬੈਠ ਕੇ ਬਾਬਾ ਜੀ ਨੇ ਪੰਜਾਬ ਦੀ ਸਰਬਪੱਖੀ ਜਾਣਕਾਰੀ ਪ੍ਰਾਪਤ ਕਰ ਕੇ ਸੰਭਾਵੀ ਯੁੱਧ ਲਈ ਵਿਉਂਤਬੰਦੀ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਿੱਤੇ ਹੁਕਮਨਾਮੇ ਸਿੱਖ ਸੰਗਤਾਂ ਨੂੰ ਭੇਜੇ ਗਏ। ਹੁਕਮ ਦਾ ਪਾਲਣ ਕਰਦਿਆਂ ਸਿੱਖ ਸੰਗਤਾਂ ਬਾਬਾ ਬੰਦਾ ਸਿੰਘ ਬਹਾਦਰ ਪਾਸ ਆ ਗਈਆਂ। ਗੁਰੂ ਸਾਹਿਬ ਦੇ ਪਰਵਾਰ ਦੀਆਂ ਸ਼ਹੀਦੀਆਂ ਦੇ ਜ਼ਖ਼ਮ, ਸਿੱਖ ਸੰਗਤਾਂ ਵਿਚ ਅਜੇ ਤਾਜ਼ਾ ਸਨ। *ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ* ਦੀ ਭਾਵਨਾ ਅਨੁਸਾਰ ਸਿੱਖ ਸਾਹਿਬਜ਼ਾਦਿਆਂ ਅਤੇ ਹੋਰ ਅਨੇਕ ਸ਼ਹੀਦ ਸਿੰਘਾਂ ਦੀਆਂ ਸ਼ਹੀਦੀਆਂ ਦਾ ਗਹਿਰਾ ਅਸਰ ਸਿੱਖਾਂ ਦੇ ਮਨਾਂ ਵਿਚ ਸੀ। ਬਸ ਉਨ੍ਹਾਂ ਨੂੰ ਯੋਗ ਅਗਵਾਈ ਦੀ ਲੋੜ ਸੀ, ਜੋ ਬਾਬਾ ਬੰਦਾ ਸਿੰਘ ਬਹਾਦਰ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਦੀ ਸ਼ਖ਼ਸੀਅਤ ਨੇ ਪੂਰੀ ਕਰ ਦਿੱਤੀ। ਇਸ ਲਈ ਉਹ ਕੁਝ ਸਮੇਂ ਦੇ ਅੰਦਰ ਹੀ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਖਾਲਸਈ ਨਿਸ਼ਾਨ ਥੱਲੇ ਇਕੱਠੇ ਹੋ ਗਏ, ਉਨ੍ਹਾਂ ਨੇ ਰਣ-ਭੂਮੀ ਵਿਚ ਆਪਣਾ ਨਾਅਰਾ- 'ਰਾਜ ਕਰੇਗਾ ਖਾਲਸਾ' ਨਿਸ਼ਚਿਤ ਕਰ ਦਿੱਤਾ।

ਹੈਰਾਨੀ ਵਾਲੀ ਗੱਲ ਇਹ ਹੈ ਕਿ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਨੂੰ ਤੁਰੇ ਤਾਂ ਉਨ੍ਹਾਂ ਕੋਲ ੨੫ ਸਿੰਘਾਂ ਤੋਂ ਇਲਾਵਾ ਕੋਈ ਫੌਜ ਨਹੀਂ ਸੀ। ਕੋਈ ਜੰਗੀ ਸਾਜ-ਓ-ਸਾਮਾਨ, ਗੋਲਾ, ਬਾਰੂਦ ਆਦਿ ਨਹੀਂ ਸੀ। ਕੋਈ ਸਿੱਖਿਅਤ ਫੌਜ ਨਹੀਂ ਸੀ। ਮੁਸਲਮਾਨ ਲਿਖਾਰੀ ਖਾਫ਼ੀ ਖਾਨ ਤੇ ਮੁਹੰਮਦ ਕਾਸਮ ਅਨੁਸਾਰ ਛੇਤੀ ਹੀ ੪੦੦੦ ਘੋੜ-ਸਵਾਰ ਤੇ ੭੮੦੦ ਸਿਪਾਹੀ ਪੈਦਲ ਉਸ ਨਾਲ ਆ ਰਲੇ। ਮਸ਼ਹੂਰ ਇਤਿਹਾਸਕਾਰ ਸ੍ਰੀ ਗੋਕਲ ਚੰਦ ਨਾਰੰਗ ਅਨੁਸਾਰ ਪੈਦਲ ਸੈਨਿਕਾਂ ਦੀ ਗਿਣਤੀ ੮੯੦੦ ਹੋ ਗਈ ਤੇ ਵਧਦੀ ਹੋਈ ਅੰਤ ੪੦,੦੦੦ ਤਕ ਪਹੁੰਚ ਗਈ। ਮਹਾਨ ਜਰਨੈਲਾਂ- ਸਿਕੰਦਰ ਮਹਾਨ, ਨੈਪੋਲੀਅਨ ਬੋਨਾਪਾਰਟ, ਹਿਟਲਰ ਜਾਂ ਚਰਚਿਲ ਦੀ ਮਹਾਨਤਾ ਦੁਨੀਆ ਵਿਚ ਮੰਨੀ ਜਾਂਦੀ ਹੈ, ਪਰੰਤੂ ਇਨ੍ਹਾਂ ਯਤਨਾਂ ਦੇ ਪਿੱਛੇ ਉਨ੍ਹਾਂ ਦੇ ਮੁਲਕਾਂ ਦੀ ਮੁਕੰਮਲ ਜਨ-ਸ਼ਕਤੀ ਤੇ ਰਾਜ-ਸ਼ਕਤੀ ਸੀ। ਵੱਡੀ ਜੰਗਜੂ ਅਤੇ ਯੁੱਧ ਵਿੱਦਿਆ ਵਿਚ ਪੂਰੀ ਤਰ੍ਹਾਂ ਨਿਪੁੰਨ ਫੌਜ ਸੀ ਅਤੇ ਉਹ ਉਨ੍ਹਾਂ ਮੁਲਕਾਂ ਦੇ ਬਾਦਸ਼ਾਹ ਜਾਂ ਮੰਨੇ ਹੋਏ ਰਾਜਨੀਤਿਕ ਨੇਤਾ ਵੀ ਸਨ, ਪਰੰਤੂ ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਮਹਾਨਤਾ ਇਹ ਹੈ ਕਿ ਸਤਿਗੁਰੂ ਦੀ ਕਿਰਪਾ ਦੁਆਰਾ ਉਨ੍ਹਾਂ ਨੇ ਸਭ ਕੁਝ ਨਾਲੋ-ਨਾਲ ਕੀਤਾ। ਫੌਜੀ ਸੰਗਠਨ, ਸੰਘਰਸ਼ ਅਤੇ ਜਿੱਤਾਂ ਨਾਲੋ-ਨਾਲ ਚੱਲਦੀਆਂ ਰਹੀਆਂ।

ਬਾਬਾ ਬੰਦਾ ਸਿੰਘ ਜੀ ਦੀ ਫੌਜ ਦੀ ਬਣਤਰ ਤੋਂ ਇਸ ਗੱਲ ਦੀ ਪ੍ਰੋੜ੍ਹਤਾ ਹੁੰਦੀ ਹੈ ਕਿ ਬਾਬਾ ਜੀ ਦਾ ਮੰਤਵ ਪੰਜਾਬ ਦੇ ਹਰ ਵਰਗ ਦੇ ਲੋਕਾਂ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਨੂੰ ਇੱਕ ਪਲੇਟਫਾਰਮ 'ਤੇ ਇਕੱਠੇ ਕਰਨਾ ਸੀ। ਸਮਕਾਲੀ ਭਰੋਸੇਯੋਗ ਗਵਾਹੀਆਂ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਦੀ ਫੌਜ ਵਿਚ ਕੇਵਲ ਸਿੱਖ ਹੀ ਨਹੀਂ ਸਨ, ਘੱਟੋ-ਘੱਟ ਪੰਜ ਹਜ਼ਾਰ ਮੁਸਲਮਾਨ ਵੀ ਜ਼ਾਲਮਾਂ ਵਿਰੁੱਧ ਲੜਨ ਲਈ ਉਨ੍ਹਾਂ ਦਾ ਸਾਥ ਦੇ ਰਹੇ ਸਨ। ਈਰਾਨ, ਤੁਰਕੀ, ਕਾਬਲ, ਕੰਧਾਰ ਤੇ ਮੁਲਤਾਨ ਦੇ ਹਿੰਦੂ ਵੀ ਹਜ਼ਾਰਾਂ ਦੀ ਗਿਣਤੀ ਵਿਚ ਨਾਲ ਆ ਰਲੇ। ਉਦਾਸੀ ਸੰਪਰਦਾ ਦੇ ਲੋਕ ਵੀ ਪ੍ਰਵੇਸ਼ ਕਰ ਚੁੱਕੇ ਸਨ। ਪੰਜਾਬ ਵਿਚ ਆ ਕੇ ਇਹ ਅੰਮ੍ਰਿਤ ਛਕ ਕੇ ਬਾਬਾ ਬੰਦਾ ਸਿੰਘ ਜੀ ਦੀ ਫੌਜ ਵਿਚ ਸ਼ਾਮਲ ਹੋ ਗਏ। ਇਨ੍ਹਾਂ ਤੋਂ ਇਲਾਵਾ ਗੁਰੂ ਆਸ਼ੇ ਅਤੇ ਜੁਗਤ *"ਜਿਨ ਕੀ ਜਾਤਿ ਔਰ ਕੁਲ ਮਾਂਹੀ। ਸਰਦਾਰੀ ਨਹਿ ਭਈ ਕਦਾਹੀਂ।... ਇਨਹੀ ਕੋ ਸਰਦਾਰ ਬਨਾਵੋਂ। ਤਬੈ ਗੋਬਿੰਦ ਸਿੰਘ ਨਾਮ ਸਦਾਵੋਂ॥"* ਅਨੁਸਾਰ ਬਾਬਾ ਜੀ ਨੇ ਅਖੌਤੀ ਪੱਛੜੀਆਂ ਸ਼੍ਰੇਣੀਆਂ ਤੇ ਦਲਿਤ ਜਾਤੀਆਂ ਨੂੰ ਵੀ ਨਾਲ ਰੱਖਿਆ। ਉਨ੍ਹਾਂ ਨੇ ਪ੍ਰਤੀਤ ਕਰ ਲਿਆ ਸੀ ਕਿ ਅੰਮ੍ਰਿਤ ਛਕਣ ਦੇ ਬਾਅਦ ਜਾਤ-ਪਾਤ ਦਾ ਭੇਦ-ਭਾਵ ਮਿਟ ਜਾਂਦਾ ਹੈ। ਉਨ੍ਹਾਂ ਦਾ

ਵਿਸ਼ਵਾਸ ਸੀ ਕਿ ਇਨ੍ਹਾਂ ਦੁਰਬਲ ਤੇ ਨਿਤਾਣੇ ਹੋਏ ਲੋਕਾਂ ਅੰਦਰ ਸਾਹਸ ਪੈਦਾ ਕਰ ਕੇ ਆਪਣੇ ਨਾਲ ਰਲਾਉਣ ਨਾਲ ਅੰਦੋਲਨ ਦੁਰਬਲ ਹੋਣ ਦੀ ਥਾਂ ਹੋਰ ਮਜ਼ਬੂਤ ਹੁੰਦਾ ਹੈ। ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਦਸਮੇਸ਼ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਅਤੇ ਸਾਜੇ ਖਾਲਸਾ-ਪੰਥ ਦੀ ਬਣਤਰ ਦੀ ਲਾਸਾਨੀ ਮਿਸਾਲ ਸੀ ਜੋ ਉਸ ਦਾ ਪ੍ਰੇਰਨਾ ਸਰੋਤ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੇ ਸਮਕਾਲੀ ਮੁਸਲਮਾਨ ਲੇਖਕ ਮੁਹੰਮਦ ਕਾਸਮ ਲਾਹੌਰੀ ਦੀ ਲਿਖਤ 'ਇਬਰਤਨਾਮਾ' (ਰਚਿਤ ੧੭੨੨ ਈ:) ਅਨੁਸਾਰ "ਸਿੱਖਾਂ ਤੇ ਮੁਗ਼ਲਾਂ ਵਿਚਕਾਰ ਘੋਲ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਉਪਰੰਤ ਸ਼ੁਰੂ ਹੋਇਆ ਤੇ ਇਸ ਨੂੰ ਸ਼ੁਰੂ ਕਰਨ ਵਾਲੇ ਬਾਬਾ ਬੰਦਾ ਸਿੰਘ ਬਹਾਦਰ ਸਨ।" ਇਸ ਪ੍ਰਕਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਦੀ ਸਿਆਸਤ ਵਿਚ ਪਹਿਲੀ ਵਾਰ ਸਰਗਰਮ ਧਮਾਕਾ ਛੱਡਿਆ। ਇਸ ਧਮਾਕੇ ਨੂੰ 'ਅਜਬ ਬਲਾ' ਕਹਿਣ ਵਾਲੇ ਸਰਕਾਰੀ ਮੁਸਲਮਾਨ ਲੇਖਕ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਪੰਜਾਬ ਦੀ ਸਿਆਸਤ ਵਿਚ ਬਾਬਾ ਬੰਦਾ ਸਿੰਘ ਨੇ ਅਜਿਹੀ ਹਲਚਲ ਮਚਾਈ ਕਿ ਮੁਗ਼ਲਾਂ ਨੂੰ ਵਿਸ਼ਵਾਸ ਨਹੀਂ ਆ ਰਿਹਾ ਸੀ ਕਿ ਇਸ ਤਰ੍ਹਾਂ ਵੀ ਹੋ ਸਕਦਾ ਹੈ।

ਖਰਚਾ ਚਲਾਉਣ ਅਤੇ ਧਨ ਦੀ ਪੂਰਤੀ ਲਈ ਗੁਰੂ-ਘਰ ਨਾਲ ਚਿਰਾਂ ਤੋਂ ਜੁੜੇ ਆ ਰਹੇ ਸ਼ਾਹੂਕਾਰਾਂ ਅਤੇ ਉੱਘੇ ਵਪਾਰੀਆਂ ਨੇ ਬਾਬਾ ਜੀ ਦੀ ਖੁੱਲ੍ਹ ਕੇ ਮਦਦ ਕੀਤੀ। ਆਰਥਿਕ ਲੋੜਾਂ ਦੀ ਪੂਰਤੀ ਹੁੰਦਿਆਂ ਹੀ ਉਨ੍ਹਾਂ ਨੇ ਪੰਜਾਬ 'ਤੇ ਹਮਲਾ ਕਰ ਦਿੱਤਾ ਤੇ ਜਿੱਤਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਨਵੰਬਰ, ੧੭੦੯ ਈ. ਨੂੰ ਧਾਰਮਿਕ ਅਤੇ ਰਾਜਸੀ ਸ਼ਕਤੀ ਦੇ ਮਹੱਤਵਪੂਰਨ ਕੇਂਦਰ ਸਮਾਣੇ ਉੱਤੇ ਜਿੱਤ ਪ੍ਰਾਪਤ ਕੀਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਸ਼ਹੀਦ ਕਰਨ ਵਾਲਾ ਜੱਲਾਦ ਜਲਾਲੁਦੀਨ ਅਤੇ ਛੋਟੇ ਸਾਹਿਬਜ਼ਾਦਿਆਂ— ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਨੂੰ ਸ਼ਹੀਦ ਕਰਨ ਵਾਲੇ ਜੱਲਾਦ ਬਾਸ਼ਲ ਬੇਗ ਅਤੇ ਸਾਸ਼ਲ ਬੇਗ ਇਸੇ ਸ਼ਹਿਰ ਸਮਾਣੇ ਦੇ ਵਸਨੀਕ ਸਨ। ਇਹ ਸ਼ਹਿਰ ਮੁਗ਼ਲਾਂ ਅਤੇ ਸੱਯਦਾਂ ਦਾ ਤਕੜਾ ਗੜ੍ਹ ਸੀ। ਇਸ ਤੋਂ ਬਾਅਦ ਸੋਨੀਪਤ, ਕੈਥਲ, ਸਮਾਣਾ, ਘੁੜਾਮ, ਠਸਕਾ, ਸ਼ਾਹਬਾਦ, ਕਪੂਰੀ ਤੇ ਸਢੌਰਾ 'ਤੇ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ। ਉਨ੍ਹੀਂ ਦਿਨੀਂ ਇਹ ਸ਼ਹਿਰ ਮੁਗ਼ਲ ਰਾਜ ਦੇ ਗੜ੍ਹ ਮੰਨੇ ਜਾਂਦੇ ਸਨ। ਬਾਬਾ ਬੰਦਾ ਸਿੰਘ ਬਹਾਦਰ ਦੇ ਆਉਣ ਬਾਰੇ ਸੁਣ ਕੇ ਮਾਝੇ ਤੇ ਦੁਆਬੇ ਦੇ ਸਿੱਖਾਂ ਨੇ ਹਕੂਮਤ ਵਿਰੁੱਧ ਬਗ਼ਾਵਤ ਕਰ ਦਿੱਤੀ, ਕਿਉਂਕਿ ਸਿੱਖਾਂ ਦੇ ਹੌਂਸਲੇ ਬਹੁਤ ਬੁਲੰਦ ਹੋ ਚੁੱਕੇ ਸਨ। ਇਨ੍ਹਾਂ ਨੇ ਕਾਫਲੇ ਦੇ ਰੂਪ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥ ਦੇਣ ਲਈ ਸਰਹਿੰਦ ਵੱਲ ਨੂੰ ਕੂਚ ਕਰ ਦਿੱਤਾ। ਰੋਪੜ ਦੇ ਸਥਾਨ ਉੱਤੇ ਇਨ੍ਹਾਂ ਸਿੰਘਾਂ ਅਤੇ ਮੁਗ਼ਲ ਫੌਜਾਂ ਵਿਚਕਾਰ ਪਹਿਲੀ ਲੜਾਈ ਹੋਈ। ਸੂਬੇਦਾਰ ਵਜ਼ੀਰ ਖਾਨ ਦੇ ਹੁਕਮ ਉੱਤੇ ਮਲੇਰਕੋਟਲੇ ਦੇ ਨਵਾਬ ਮੁਹੰਮਦ ਸ਼ੇਰ ਖਾਨ ਨੇ ਆਪਣੇ ਭਰਾ ਖਿਜ਼ਰ ਖਾਨ, ਦੋ

ਭਤੀਜਿਆਂ ਨਸਤਰ ਖਾਨ ਅਤੇ ਵਲੀ ਮੁਹੰਮਦ ਖਾਨ ਅਤੇ ਭਾਰੀ ਸ਼ਾਹੀ ਮੁਗ਼ਲ ਫੌਜ ਨਾਲ ਸਿੱਖ ਦਸਤਿਆਂ ਉੱਤੇ ਜ਼ੋਰਦਾਰ ਹਮਲਾ ਕਰ ਦਿੱਤਾ। ਦੋ ਦਿਨਾਂ ਦੀ ਇਸ ਖ਼ੂਨ ਡੋਲ੍ਹਵੀਂ ਲੜਾਈ ਵਿਚ ਖਿਜਰ ਖਾਨ, ਨਸਤਰ ਖਾਨ ਅਤੇ ਵਲੀ ਮੁਹੰਮਦ ਖਾਨ ਮਾਰੇ ਗਏ ਅਤੇ ਮੁਹੰਮਦ ਸ਼ੇਰ ਖਾਨ ਸਖਤ ਫੱਟੜ ਹੋ ਗਿਆ। ਜਿਸ ਵਿਚ ਸਿੰਘ ਵੀ ਜਾਨਾਂ ਹੂਲਕੇ ਲੜੇ ਅਤੇ ਸੂਬਾ ਸਰਹਿੰਦ ਦੀਆਂ ਮੁਗ਼ਲਈ ਫੌਜਾਂ ਦਾ ਮੂੰਹ ਤੋੜ ਦਿੱਤਾ ਅਤੇ ਜਿੱਤ ਪ੍ਰਾਪਤ ਕੀਤੀ। ਮਾਝੇ ਅਤੇ ਦੁਆਬੇ ਦੇ ਇਹ ਸਿੰਘ ਰੋਪੜ ਨੂੰ ਜਿੱਤ ਕੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਆ ਮਿਲੇ। ਹੁਣ ਸਿੱਖ ਆਪਣੇ ਮੁੱਖ ਨਿਸ਼ਾਨੇ ਸਰਹਿੰਦ 'ਤੇ ਜ਼ੋਰਦਾਰ ਹੱਲਾ ਬੋਲਣ ਲਈ ਕਚੀਚੀਆਂ ਲੈਣ ਲੱਗੇ।

ਆਖਰ ਉਹ ਘੜੀ ਆ ਗਈ ਜਿਸ ਦਾ ਉਹ ਬੇਸਬਰੀ ਨਾਲ ਇੰਤਜ਼ਾਰ ਕਰ ਰਹੇ ਸਨ। ਸੂਬੇਦਾਰ ਵਜ਼ੀਰ ਖਾਨ ਨੂੰ ਸਬਕ ਸਿਖਾਉਣ ਲਈ ਸਿੱਖਾਂ ਨੇ ਚੱਪੜਚਿੜੀ ਦਾ ਮੈਦਾਨ ਆ ਮੱਲਿਆ (ਚੱਪੜਚਿੜੀ, ਸਰਹਿੰਦ ਤੋਂ ਲੱਗਭਗ ੧੦-੧੨ ਕੋਹ ਦੀ ਵਿੱਥ 'ਤੇ ਖਰੜ-ਲਾਂਡਰਾ ਸੜਕ 'ਤੇ ਸਥਿਤ ਹੈ) ਡਾ. ਗੰਡਾ ਸਿੰਘ ਅਨੁਸਾਰ ਬਾਬਾ ਬੰਦਾ ਸਿੰਘ ਨੇ ਆਪਣੀ ਨਿਪੁੰਨ ਯੁੱਧ ਨੀਤੀ ਅਨੁਸਾਰ ਆਪਣੀ ਫੌਜ ਨੂੰ ਤਿੰਨ ਹਿੱਸਿਆਂ ਵਿਚ ਵੰਡ ਦਿੱਤਾ, ਇਕ ਜਥੇ ਦੀ ਕਮਾਨ ਭਾਈ ਫਤਿਹ ਸਿੰਘ, ਭਾਈ ਕਰਮ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਆਲੀ ਸਿੰਘ ਨੂੰ ਸੌਂਪ ਦਿੱਤੀ ਜਦੋਂ ਕਿ ਦੂਜੇ ਜਥੇ ਦੀ ਅਗਵਾਈ ਬਾਬਾ ਬਿਨੋਦ ਸਿੰਘ, ਬਾਬਾ ਬਾਜ ਸਿੰਘ, ਭਾਈ ਰਾਮ ਸਿੰਘ ਅਤੇ ਭਾਈ ਸ਼ਾਮ ਸਿੰਘ ਆਦਿ ਨੂੰ ਸਪੁਰਦ ਕੀਤੀ ਗਈ। ਤੀਸਰੇ ਜਥੇ ਦੀ ਅਗਵਾਈ ਬਾਬਾ ਜੀ ਖੁਦ ਆਪ ਕਰ ਰਹੇ ਸਨ। ਸੂਬੇਦਾਰ ਵਜ਼ੀਰ ਖਾਨ ਦੀਆਂ ਫੌਜਾਂ ਸਿੱਖਾਂ ਦੇ ਤੂਫ਼ਾਨ ਨੂੰ ਰੋਕਣ ਲਈ ਅੱਗੇ ਵਧੀਆਂ। ਸਿੰਘਾਂ ਨੇ ਸਰਹਿੰਦ 'ਤੇ ਹਮਲੇ ਲਈ ਪਹਿਲਾਂ ਹੀ ਜ਼ੋਰਦਾਰ ਤਿਆਰੀਆਂ ਕੀਤੀਆਂ ਹੋਈਆਂ ਸਨ। ੧੨ ਮਈ, ੧੭੧੦ ਈ. ਨੂੰ ਚੱਪੜਚਿੜੀ ਦੇ ਮੈਦਾਨ ਵਿਚ ਜ਼ੋਰਦਾਰ ਖੂਨ-ਡੋਲ੍ਹਵਾਂ ਮੁਕਾਬਲਾ ਹੋਇਆ। ਇਸ ਭਿਆਨਕ ਲੜਾਈ ਵਿਚ ਵਜ਼ੀਰ ਖਾਨ ਮਾਰਿਆ ਗਿਆ। ਵਜ਼ੀਰ ਖਾਨ ਦੇ ਮਰਨ ਨਾਲ ਬਾਕੀ ਮੁਸਲਮਾਨ ਫੌਜਾਂ ਮੈਦਾਨ ਛੱਡ ਕੇ ਦੌੜ ਗਈਆਂ ਅਤੇ ਸਰਹਿੰਦ ਫਤਿਹ ਹੋ ਗਈ। ਡਾ. ਗੰਡਾ ਸਿੰਘ ਅਨੁਸਾਰ ਇਸ ਯੁੱਧ ਵਿਚ ਮਲੇਰਕੋਟਲੇ ਦਾ ਨਵਾਬ ਮੁਹੰਮਦ ਸ਼ੇਰ ਖਾਨ ਅਤੇ ਜਰਨੈਲ ਖੁਆਜਾ ਅਲੀ ਮਲੇਰਕੋਟਲੀਆ ਵੀ ਮਾਰੇ ਗਏ। ਇਸ ਤਰ੍ਹਾਂ ਧਰਮੀ ਖਾਲਸਾ ਪੰਥ ਦੀ ਸ਼ਾਨਦਾਰ ਜਿੱਤ ਹੋਈ ਅਤੇ ਪਾਪੀ ਨੂੰ ਦੰਡ ਮਿਲਿਆ ਅਤੇ ਉਹ ਮਾਰਿਆ ਗਿਆ। ਇਹ ਖਾਲਸਾ ਪੰਥ ਦੀ ਸ਼ਕਤੀ ਦਾ ਇਕ ਹੋਰ ਸ਼ਾਨਦਾਰ ਅਤੇ ਇਤਿਹਾਸਿਕ ਕ੍ਰਿਸ਼ਮਾ ਸੀ। ਗੁਰ ਸਾਹਿਬ ਇਉਂ ਫੁਰਮਾਉਂਦੇ ਹਨ:

*ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥* *(ਪੰਨਾ ੮੯)*

ਅਗਲੇ ਦਿਨ ਸਿੱਖ ਫੌਜਾਂ ੧੩ ਮਈ, ੧੭੧੦ ਈ. ਨੂੰ ਸਰਹਿੰਦ ਵਿਚ ਦਾਖ਼ਲ ਹੋਈਆਂ। ਦੋਸ਼ੀਆਂ ਨੂੰ ਚੁਣ-ਚੁਣ ਕੇ ਸਜ਼ਾਵਾਂ ਦਿੱਤੀਆਂ। ਵਜ਼ੀਰ ਖਾਨ ਦੇ ਮਹੱਲਾਂ

ਵਿੱਚੋਂ ਬਹੁਤ ਸਾਰਾ ਧਨ ਬਾਬਾ ਬੰਦਾ ਸਿੰਘ ਬਹਾਦਰ ਦੇ ਹੱਥ ਲੱਗਾ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ 'ਸਪੋਲੀਏ' ਕਹਿਣ ਅਤੇ ਵਜ਼ੀਰ ਖਾਨ ਨੂੰ ਉਕਸਾ ਕੇ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਦੀ ਸਲਾਹ ਦੇਣ ਵਾਲੇ ਸੁੱਚਾ ਨੰਦ ਨੂੰ ਨੱਕ ਵਿਚ ਨਕੇਲ ਪਾ ਕੇ ਗਲੀਆਂ ਵਿਚ ਘਸੀਟ-ਘਸੀਟ ਕੇ ਨਰਕਾਂ ਨੂੰ ਤੋਰ ਦਿੱਤਾ ਗਿਆ। ਅਗਲੇ ਦਿਨ ੧੪ ਮਈ, ੧੭੧੦ ਈ. ਨੂੰ ਬਾਗ-ਏ-ਹਾਫ਼ੀਜ਼ੀ (ਹੁਣ ਆਮਖਾਸ ਬਾਗ) ਵਿਖੇ ਇਕ ਵਿਸ਼ਾਲ ਲੋਕ ਦਰਬਾਰ ਲਾਇਆ ਗਿਆ ਜਿਸ ਵਿਚ ਸਥਾਨਕ ਲੋਕਾਂ ਨੂੰ ਉਨ੍ਹਾਂ ਦੇ ਜਾਨ, ਮਾਲ, ਧਰਮ, ਧਾਰਮਿਕ ਚਿੰਨ੍ਹਾਂ ਅਤੇ ਧਾਰਮਿਕ ਅਸਥਾਨਾਂ ਦੀ ਮੁਕੰਮਲ ਸੁਰੱਖਿਆ ਦਾ ਭਰੋਸਾ ਦਿਵਾਇਆ ਗਿਆ। ਜਾਗੀਰਦਾਰੀ ਸਿਸਟਮ ਖਤਮ ਕਰ ਕੇ ਵਾਹੀਕਾਰਾਂ ਨੂੰ ਉਨ੍ਹਾਂ ਵੱਲੋਂ ਵਾਹੀ ਜਾ ਰਹੀ ਜ਼ਮੀਨ ਦੇ ਮਾਲਕ ਬਣਾ ਦਿੱਤਾ। ਇਸ ਤਰ੍ਹਾਂ ਹੁਣ ਗੁਰੂ-ਆਸ਼ੇ ਅਨੁਸਾਰ ਉਨ੍ਹਾਂ ਅਖੌਤੀ ਦਲਿਤਾਂ, ਪੱਛੜੀਆਂ ਸ਼੍ਰੇਣੀਆਂ, ਕਿਰਤੀਆਂ ਅਤੇ ਗਰੀਬਾਂ ਨੂੰ ਸਰਦਾਰੀ, ਜ਼ਿਮੀਦਾਰੀ, ਧਰਮ, ਧਾਰਮਿਕਤਾ, ਸ਼ਾਸਤਰ, ਸ਼ਸਤਰ ਅਤੇ ਰਾਜ-ਭਾਗ ਦੇ ਮਾਲਕ ਬਣਾ ਦਿੱਤਾ ਗਿਆ। ਸ੍ਰੀ ਗੁਰੂ ਨਾਨਕ ਸਾਹਿਬ ਜੀ ਵੱਲੋਂ ਅਰੰਭੇ ਮੁਕੰਮਲ ਇਨਕਲਾਬ ਦਾ ੧ ਵੈਸਾਖ ੧੭੫੬ ਬਿਕ੍ਰਮੀ ਨੂੰ ਖਾਲਸਾ ਪੰਥ ਦੀ ਸਾਜਨਾ ਤੋਂ ਬਾਅਦ ਇਹ ਦੂਸਰਾ ਕ੍ਰਿਸ਼ਮਾ ਸੀ। ਫੈਸਲੇ ਅਨੁਸਾਰ ਰਾਜ ਪ੍ਰਬੰਧ ਨੂੰ ਸਹੀ ਰੂਪ ਵਿਚ ਚਲਾਉਣ ਹਿੱਤ ਬਾਬਾ ਬਾਜ ਸਿੰਘ ਨੂੰ ਸਰਹਿੰਦ ਦਾ ਗਵਰਨਰ ਅਤੇ ਬਾਬਾ ਆਲੀ ਸਿੰਘ ਸਲੌਦੀ ਨੂੰ ਡਿਪਟੀ ਗਵਰਨਰ ਥਾਪਿਆ ਗਿਆ। ਸਮਾਣੇ ਦਾ ਗਵਰਨਰ ਸ. ਫਤਿਹ ਸਿੰਘ ਨੂੰ ਨਿਯੁਕਤ ਕੀਤਾ ਗਿਆ।

ਸਰਹਿੰਦ 'ਤੇ ਮੁਕੰਮਲ ਕਬਜ਼ਾ ਕਰਨ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਮਲੇਰਕੋਟਲੇ ਵੱਲ ਵਧਿਆ। ਮਲੇਰਕੋਟਲੇ ਦੇ ਹਾਕਮਾਂ ਵੱਲੋਂ ਬਾਬਾ ਜੀ ਦਾ ਮੁਕਾਬਲਾ ਨਾ ਕਰਨ ਅਤੇ ਅਧੀਨਗੀ ਮੰਨ ਲੈਣ ਕਾਰਨ ਇਸ ਸ਼ਹਿਰ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ ਗਿਆ। ਬਾਬਾ ਜੀ ਨੇ ਬੀਬੀ ਅਨੂਪ ਕੌਰ, ਜੋ ਨਵਾਬ ਮਲੇਰਕੋਟਲਾ ਦੇ ਜ਼ੁਲਮ ਦਾ ਸ਼ਿਕਾਰ ਹੋਣ ਕਾਰਨ ਸ਼ਹੀਦ ਹੋ ਗਈ ਸੀ, ਦੀ ਲਾਸ਼ ਬਰਾਮਦ ਕਰ ਕੇ ਸਿੱਖ ਮਰਯਾਦਾ ਅਨੁਸਾਰ ਆਪਣੇ ਹੱਥੀਂ ਸਸਕਾਰ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਦੀ ਬਜਾਏ ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਤੇ ਆਪਣੀਆਂ ਅਗਲੀਆਂ ਮੁਹਿੰਮਾਂ ਦਾ ਆਧਾਰ ਕੇਂਦਰ ਬਣਾਇਆ। ਜਿਸ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਕਿਲ੍ਹੇ ਉੱਤੇ ਕਬਜ਼ਾ ਕੀਤਾ ਤਾਂ ਇਹ ਬੜੀ ਟੁੱਟੀ-ਭੱਜੀ ਹਾਲਤ ਵਿਚ ਸੀ, ਛੇਤੀ ਹੀ ਇਸ ਦੀ ਮੁਰੰਮਤ ਕੀਤੀ ਗਈ। ਸਰਹਿੰਦ ਦਾ ਖ਼ਜ਼ਾਨਾ, ਸਾਰੀਆਂ ਮੁਹਿੰਮਾਂ ਵਿਚ ਪ੍ਰਾਪਤ ਹੋਇਆ ਮਾਲ-ਅਸਬਾਬ ਤੇ ਜੰਗੀ ਸਾਮਾਨ ਅਤੇ ਕਬਜ਼ੇ ਹੇਠ ਆਏ ਇਲਾਕਿਆਂ ਤੋਂ ਉਗਰਾਹਿਆ ਹੋਇਆ ਮਾਮਲਾ ਸਭ ਇੱਥੇ ਇਕੱਠੇ ਕੀਤੇ ਗਏ। ਅਸਲੀ ਅਰਥਾਂ ਵਿਚ ਲੋਹਗੜ੍ਹ ਸਿੰਘਾਂ ਦੇ ਨਵੇਂ ਬਣ ਰਹੇ ਰਾਜ ਦੀ ਰਾਜਧਾਨੀ ਬਣ ਗਿਆ। ਫੌਜੀ ਨਜ਼ਰੀਏ ਤੋਂ ਇਸ ਜਗ੍ਹਾ ਦੀ ਚੋਣ ਕਾਫ਼ੀ ਬੁੱਧੀਮਾਨੀ ਵਾਲੀ ਸੀ,

ਕਿਉਂਕਿ ਸੁਰੱਖਿਆ ਪੱਖੋਂ ਇਹ ਮੁੱਖ ਮਾਰਗ ਤੋਂ ਹਟ ਕੇ ਨੀਮ ਪਹਾੜੀ ਇਲਾਕੇ ਨਾਲ ਲੱਗਣ ਕਰਕੇ ਕਾਫ਼ੀ ਸੁਰੱਖਿਅਤ ਸੀ। ਬਾਬਾ ਬੰਦਾ ਸਿੰਘ ਬਹਾਦਰ ਹੁਣ ਪਹਿਲਾ ਸਿੱਖ ਬਾਦਸ਼ਾਹ ਬਣ ਗਿਆ ਸੀ। ਉਸ ਦੇ ਕੋਲ ਸ਼ਰਧਾਲੂ ਸਿੰਘਾਂ ਦੀ ਫੌਜ ਭੀ ਹੋ ਗਈ ਸੀ। ਰਾਜ-ਕਾਜ ਲਈ ਰਾਜਧਾਨੀ ਵੀ ਤੇ ਰਹਿਣ ਲਈ ਮਹਿਲ ਭੀ। ਇਹ ਸੰਸਾਰ ਅੰਦਰ ਅਤੇ ਇਸ ਧਰਤੀ ਉੱਤੇ ਪਹਿਲੇ ਸਿੱਖ ਰਾਜ ਦੀ ਸਥਾਪਨਾ ਹੋ ਗਈ ਸੀ। ਉਸ ਨੇ ਰਾਜ ਦੀ ਸਦੀਵੀ ਪੱਕੀ ਨਿਸ਼ਾਨੀ ਲਈ ਸ੍ਰੀ ਗੁਰੂ ਨਾਨਕ ਦੇਵ ਜੀ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਦਾ ਸਿੱਕਾ ਵੀ ਜਾਰੀ ਕਰ ਦਿੱਤਾ, ਜਿਸ 'ਤੇ ਫ਼ਾਰਸੀ ਦੇ ਹੇਠ ਲਿਖੇ ਸ਼ਬਦ ਉੱਕਰੇ ਹੋਏ ਸਨ:

*"ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗ਼ਿ ਨਾਨਕ ਵਾਹਿਬ ਅਸਤ।*
*.ਫਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ .ਫਜਲਿ ਸੱਚਾ ਸਾਹਿਬ ਅਸਤ।"*
*ਜਿਸ ਦਾ ਅਰਥ ਹੈ:*
*ਸਿੱਕਾ ਮਾਰਿਆ ਦੋ ਜਹਾਨ ਉੱਤੇ,*
*ਬਖ਼ਸ਼ਾਂ ਬਖ਼ਸ਼ੀਆਂ ਨਾਨਕ ਦੀ ਤੇਗ ਨੇ ਜੀ।*
*ਫਤਿਹ ਸ਼ਾਹਿ ਸ਼ਾਹਾਨ ਗੋਬਿੰਦ ਸਿੰਘ ਦੀ,*
*ਮਿਹਰਾਂ ਕੀਤੀਆਂ ਸੱਚੇ ਰੱਬ ਏਕ ਨੇ ਜੀ।*

ਬਾਦਸ਼ਾਹੀ ਸਿੱਕਿਆਂ ਦੀ ਤਰ੍ਹਾਂ ਇਸ ਦੇ ਪਿਛਲੇ ਪਾਸੇ ਰਾਜਧਾਨੀ ਦੀ ਉਸਤਤਿ ਦੇ ਇਹ ਸ਼ਬਦ ਸਨ: ਜ਼ਰਬ ਬ-ਅਮਾਨੁ-ਦਹਿਰ, ਮੁਸੱਵਰਤ ਸ਼ਹਿਰ, ਜੀਨਤੁ-ਤਖ਼ਤ, ਮੁਬਾਰਕ ਬਖ਼ਤ।

ਅਰਥਾਤ: ਜਾਰੀ ਹੋਇਆ ਸੰਸਾਰ ਦੇ ਸ਼ਾਂਤੀ-ਅਸਥਾਨ, ਸ਼ਹਿਰਾਂ ਦੀ ਮੂਰਤਿ, ਧੰਨਭਾਗੀ ਰਾਜਧਾਨੀ ਤੋਂ।

ਬਾਬਾ ਬੰਦਾ ਸਿੰਘ ਬਹਾਦਰ ਨੇ ਸਰਕਾਰੀ ਦਸਤਾਵੇਜ਼, ਸਨਦਾਂ, ਪ੍ਰਵਾਨਿਆਂ ਆਦਿ ਲਈ ਮੋਹਰ ਬਣਵਾਈ। ਮੋਹਰ ਦੇ ਸ਼ਬਦ ਇਹ ਸਨ:-

*ਦੇਗ ਓ ਤੇਗ ਓ .ਫਤਿਹ ਓ ਨੁਸਰਤ ਬੇ-ਦਰੰਗ ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਅਰਥਾਤ- ਦੇਗ ਤੇਗ ਜਿੱਤ ਸੇਵ ਨਿਰਾਲਮ, ਗੁਰੂ ਨਾਨਕ-ਗੋਬਿੰਦ ਸਿੰਘ ਤੋਂ ਪਾਈ।

ਮੁ.ਗਲ ਬਾਦਸ਼ਾਹਾਂ ਦੇ ਸੰਨਿ-ਜਲੂਸ ਦੀ ਅਰਥਾਤ ਰਾਜ-ਸੰਮਤ ਦੀ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਭੀ ਸਰਹਿੰਦ ਦੀ ਫਤਿਹ ਤੋਂ ਇਕ ਨਵਾਂ ਸੰਮਤ ਨਾਨਕਸ਼ਾਹੀ ਅਰੰਭ ਕੀਤਾ ਜੋ ਉਸ ਦੇ ਰਾਜ ਦੇ ਅੰਤ ਦੇ ਨਾਲ ਹੀ ਉਨ੍ਹਾਂ ਵੱਲੋਂ ਚਲਾਏ ਸਿੱਕੇ ਅਦਾਲਤੀ ਮੋਹਰ ਅਤੇ ਹੋਰ ਨਿਸ਼ਾਨੀਆਂ ਵਾਂਗ ਸਮਾਪਤ ਹੋ ਗਿਆ। ਉਸ ਨੇ ਇਹ ਸਭ ਕੁਝ ਮੁ.ਗਲ ਬਾਦਸ਼ਾਹ ਦੀ ਬਰਾਬਰੀ ਦੇ ਤੌਰ 'ਤੇ ਇਸ ਲਈ ਕੀਤਾ ਕਿ ਲੋਕਾਂ ਵਿੱਚੋਂ ਲੰਮੇ ਸਮੇਂ ਦੀ ਦੂਹਰੀ .ਗੁਲਾਮੀ ਕਾਰਨ ਪੈਦਾ ਹੋਈ ਹੀਣ ਭਾਵਨਾ ਖਤਮ ਹੋਵੇ ਅਤੇ ਉਨ੍ਹਾਂ ਅੰਦਰ

ਅਜ਼ਾਦੀ ਦਾ ਅਹਿਸਾਸ ਪੈਦਾ ਹੋ ਜਾਵੇ ਕਿ ਉਹ ਕਿਸੇ ਨਾਲੋਂ ਘੱਟ ਨਹੀਂ ਹਨ। ਫ਼ਰਕ ਇੰਨਾ ਹੈ ਕਿ ਮੁਗ਼ਲ ਬਾਦਸ਼ਾਹ ਦੇ ਸਿੱਕੇ, ਰਾਜਧਾਨੀ, ਮੋਹਰਾਂ ਬਾਦਸ਼ਾਹ ਦੇ ਨਾਂ 'ਤੇ ਚੱਲਦੇ ਸਨ, ਪਰ ਖਾਲਸੇ ਦਾ ਰਾਜ ਨੇਤਾ ਬਾਬਾ ਬੰਦਾ ਸਿੰਘ ਆਪਣੇ ਨਿੱਜੀ ਨਾਂ 'ਤੇ ਕੁਝ ਨਹੀਂ ਕਰਦਾ ਸੀ। ਉਹ ਰਾਜ ਦੀ ਪ੍ਰਾਪਤੀ ਵਾਹਿਗੁਰੂ ਦੀ ਮਿਹਰ ਨਾਲ ਸ੍ਰੀ ਗੁਰੂ ਨਾਨਕ ਸਾਹਿਬ, ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਬਖ਼ਸ਼ਿਸ਼ ਮੰਨਦਾ ਹੈ ਤੇ ਆਪ ਦੇਗ ਤੇ ਤੇਗ਼ ਰਾਹੀਂ ਕੇਵਲ ਸੇਵਾਦਾਰ ਹੈ। ਉਸ ਲਈ ਬਖ਼ਸ਼ਿਸ਼ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਹੈ। ਫਤਿਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤੇ ਪਾਤਸ਼ਾਹੀ ਅਕਾਲ ਪੁਰਖ ਦੀ ਹੈ।(ਪੁਸਤਕ *ਬੰਦਾ ਸਿੰਘ ਬਹਾਦਰ* ਰਚਨਾ ਡਾ. ਗੰਡਾ ਸਿੰਘ, ਸਫ਼ਾ ੩੯-੪੧)

ਜਿੱਤਾਂ ਦਾ ਸਿਲਸਿਲਾ ਜਾਰੀ ਰੱਖਦਿਆਂ ਬਾਬਾ ਬੰਦਾ ਸਿੰਘ ਬਹਾਦਰ ਨੇ ਜੁਲਾਈ ੧੭੧੦ ਈ. ਵਿਚ ਗੰਗਾ ਤੇ ਜਮਨਾ ਦੇ ਮੈਦਾਨੀ ਇਲਾਕਿਆਂ 'ਤੇ ਕਬਜ਼ਾ ਕਰ ਲਿਆ। ਮਾਝੇ ਤੇ ਦੁਆਬੇ ਦੇ ਸਿੱਖ ਉੱਠ ਖੜ੍ਹੇ ਹੋਏ। ਅਕਤੂਬਰ ੧੭੧੦ ਈ. ਤਕ ਕਿਲ੍ਹਾ ਭਗਵੰਤ ਰਾਏ ਤੇ ਭੀਲੋਵਾਲ ਭੀ ਸਿੱਖ ਫੌਜਾਂ ਦੇ ਕਬਜ਼ੇ ਵਿਚ ਆ ਗਏ। ਭਾਵੇਂ ਜਿੱਤੇ ਇਲਾਕਿਆਂ ਦੇ ਨਵੇਂ ਪ੍ਰਬੰਧਕ ਨਿਯੁਕਤ ਕੀਤੇ ਜਾਂਦੇ ਸਨ ਜੋ ਅਖੌਤੀ ਦਲਿਤ ਜਾਤੀਆਂ ਅਤੇ ਕਿਰਤੀਆਂ ਵਿੱਚੋਂ ਹੀ ਹੁੰਦੇ ਸਨ। ਕਮਾਲ ਇਸ ਗੱਲ ਦੀ ਸੀ ਕਿ ਜਦੋਂ ਇਹ ਨਵੇਂ ਨਿਯੁਕਤ ਪ੍ਰਬੰਧਕ ਆਪਣੇ ਇਲਾਕਿਆਂ, ਪਿੰਡਾਂ ਅਤੇ ਕਸਬਿਆਂ ਵਿਚ ਜਾਂਦੇ ਸਨ ਤਾਂ ਅਖੌਤੀ ਉੱਚ ਸ਼੍ਰੇਣੀਆਂ ਦੇ ਲੋਕ ਕਤਾਰਾਂ ਬੰਨ੍ਹ ਕੇ ਦੋਨੋਂ ਹੱਥ ਜੋੜ ਕੇ ਇਨ੍ਹਾਂ ਦਾ ਸੁਆਗਤ ਕਰਦੇ ਸਨ ਅਤੇ ਇਨ੍ਹਾਂ ਪ੍ਰਬੰਧਕਾਂ ਦਾ ਹੁਕਮ ਉਨ੍ਹਾਂ ਲਈ ਇਕ ਤਰ੍ਹਾਂ ਨਾਲ ਇਲਾਹੀ ਹੁਕਮ ਹੀ ਸੀ। ਇਹ ਉਹੀ ਦਲਿਤ ਅਤੇ ਕਿਰਤੀ ਸਨ ਜਿਨ੍ਹਾਂ ਨੂੰ ਇਹ ਅਖੌਤੀ ਉੱਚ ਸ਼੍ਰੇਣੀਆਂ ਵਾਲੇ 'ਅਛੂਤ' ਕਹਿ ਕੇ ਨਫਰਤ ਕਰਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਨਕਲਾਬੀ ਮਿਸ਼ਨ ਦਾ ਇਹ ਇਕ ਹੈਰਾਨੀਕੁੰਨ ਮੁਕਾਮ ਸੀ। ਸਿੱਖਾਂ ਦੀ ਚੜ੍ਹਤ ਨੇ ਹਿੰਦੋਸਤਾਨ ਦੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਭੈ-ਭੀਤ ਕਰ ਦਿੱਤਾ। ਉਸ ਨੇ ਸਿੱਖਾਂ ਕੋਲੋਂ ਜਿੱਤਿਆ ਹੋਇਆ ਇਲਾਕਾ ਲੈਣ ਲਈ ਆਪ ਪੰਜਾਬ ਵੱਲ ਕੂਚ ਕੀਤਾ। ਹਾਲਾਤ ਅਨੁਸਾਰ ਸਿੱਖਾਂ ਨੂੰ ਪਿੱਛੇ ਹਟਣਾ ਪਿਆ। ਬਾਬਾ ਬੰਦਾ ਸਿੰਘ ਬਹਾਦਰ ਸਮੇਤ ਸਿੱਖ ਲੋਹਗੜ੍ਹ ਦੇ ਕਿਲ੍ਹੇ ਵਿਚ ਆ ਟਿਕੇ। ਸ਼ਾਹੀ ਸੈਨਾ ਨੇ ਕਿਲ੍ਹੇ ਨੂੰ ਘੇਰ ਲਿਆ ਤੇ ਬਾਬਾ ਬੰਦਾ ਸਿੰਘ ਬਹਾਦਰ ਪਿੱਛੇ ਹਟ ਕੇ ਪਹਾੜਾਂ ਵੱਲ ਚਲਾ ਗਿਆ। ਇਸੇ ਦੌਰਾਨ ਪੰਥ-ਦੋਖੀ ਪਹਾੜੀ ਰਾਜੇ ਭੀਮ ਚੰਦ ਨੂੰ ਜਾ ਸੋਧਿਆ।

੧੮ ਫਰਵਰੀ, ੧੭੧੨ ਈ. ਨੂੰ ਬਹਾਦਰ ਸ਼ਾਹ ਦੀ ਮੌਤ ਹੋ ਗਈ। ਦਿੱਲੀ ਦਾ ਬਾਦਸ਼ਾਹ ਫ਼ਰੁੱਖਸੀਅਰ ਇਕ ਕਮਜ਼ੋਰ ਪਰ ਜ਼ਾਲਮ ਬਾਦਸ਼ਾਹ ਸੀ। ਕਾਇਰ ਹਾਕਮ ਹਮੇਸ਼ਾਂ ਹੀ ਜ਼ਾਲਮ ਅਤੇ ਜ਼ੁਲਮੀ ਹੋਇਆ ਕਰਦਾ ਹੈ। ਨੀਤੀਵਾਨ ਅਤੇ ਗੁਣਵਾਨ ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਮੌਕੇ ਦਾ ਲਾਭ ਉਠਾਇਆ ਅਤੇ ਮੁੜ ਆਪਣੀ ਤਾਕਤ ਨੂੰ ਸੰਗਠਿਤ ਕੀਤਾ ਤੇ ਕਈ ਇਲਾਕਿਆਂ 'ਤੇ ਕਬਜ਼ਾ ਕਰ ਲਿਆ। ੧੭੧੨

ਈ. ਨੂੰ ਸਰਹਿੰਦ ਤੇ ਲੋਹਗੜ੍ਹ ਫਿਰ ਜਿੱਤ ਲਏ। ਬਟਾਲਾ ਤੇ ਕਲਾਨੌਰ ਨੂੰ ਜਿੱਤ ਕੇ ਸਮਸ਼ ਖਾਨ ਨੂੰ ਮਾਰ ਮੁਕਾਇਆ। ਅੰਤ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਤੇ ਕਈ ਹੋਰ ਸਿੰਘ ਮੁਗ਼ਲ ਫੌਜ ਦੇ ਘੇਰੇ ਵਿਚ ਆ ਗਏ। ਇਹ ਘੇਰਾ ਅੱਠ ਮਹੀਨੇ ਤਕ ਜਾਰੀ ਰਿਹਾ। ਘੇਰਾ ਲੰਬਾ ਹੋਣ ਕਾਰਨ ਰਾਸ਼ਨ ਦੀ ਕਮੀ ਹੋਣ ਲੱਗੀ। ਸਿਪਾਹੀ ਭੁੱਖ ਤੇ ਪਿਆਸ ਦਾ ਸਾਹਮਣਾ ਕਰ ਰਹੇ ਸਨ। ਨਤੀਜੇ ਵਜੋਂ ਤਕਰੀਬਨ ੭੪੦ ਸਿੰਘ ਸੂਰਮਿਆਂ ਸਮੇਤ ਬਾਬਾ ਬੰਦਾ ਸਿੰਘ ਨੂੰ ਦਸੰਬਰ ੧੭੧੫ ਈ. ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਉਂਵ ਤਾਂ ਸਾਰਾ ਸਿੱਖ-ਇਤਿਹਾਸ ਹੀ ਸ਼ਹੀਦੀਆਂ ਨਾਲ ਭਰਿਆ ਪਿਆ ਹੈ, ਪਰ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਸਿੱਖ ਇਤਿਹਾਸ ਵਿਚ ਹੀ ਨਹੀਂ, ਸਗੋਂ ਸੰਸਾਰ ਦੇ ਸਮੁੱਚੇ ਇਤਿਹਾਸ ਵਿਚ ਹੀ ਲੂੰ-ਕੰਡੇ ਖੜ੍ਹੇ ਕਰਨ ਵਾਲੀ ਸ਼ਹੀਦੀ ਹੈ। ਬਾਬਾ ਬੰਦਾ ਸਿੰਘ ਬਹਾਦਰ ਨੂੰ ਉਨ੍ਹਾਂ ਦੇ ਸਾਥੀ ਸਿੰਘਾਂ ਸਮੇਤ ਗ੍ਰਿਫ਼ਤਾਰ ਕਰ ਕੇ ਦਿੱਲੀ ਲਿਜਾਇਆ ਗਿਆ। ਪਿੰਜਰੇ ਵਿਚ ਬੰਦ ਬਾਬਾ ਬੰਦਾ ਸਿੰਘ ਬਹਾਦਰ ਤੋਂ ਅਜੇ ਵੀ ਮੁਗ਼ਲ ਫੌਜੀਆਂ ਨੂੰ ਭੈਅ ਆ ਰਿਹਾ ਸੀ। ਦਿੱਲੀ ਪਹੁੰਚ ਕੇ ਉਨ੍ਹਾਂ ਨੂੰ ਕੈਦ ਕਰ ਦਿੱਤਾ ਗਿਆ। ਤਸੀਹੇ ਦਿੱਤੇ ਗਏ ਅਤੇ ਅੰਤ ੫ ਮਾਰਚ, ੧੭੧੬ ਈ. ਨੂੰ ਸਿੰਘਾਂ ਦਾ ਕਤਲ-ਏ-ਆਮ ਸ਼ੁਰੂ ਹੋਇਆ। ਤਕਰੀਬਨ ੧੦੦ ਸਿੰਘਾਂ ਨੂੰ ਰੋਜ਼ ਕਤਲ ਕੀਤਾ ਜਾਂਦਾ। ਸਿੰਘ ਅਜਿੱਤ ਭਾਵਨਾ ਨਾਲ ਮੌਤ ਨੂੰ ਜੀ ਆਇਆਂ ਕਹਿੰਦੇ, ਖਿੜੇ ਚਿਹਰੇ ਨਾਲ ਸ਼ਹੀਦ ਹੁੰਦੇ ਰਹੇ।

ਜਦੋਂ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਥੀ ਸਿੰਘਾਂ ਨੂੰ ਜਦੋਂ ੧੦੦-੧੦੦ ਕਰ ਕੇ ਹਰ ਰੋਜ਼ ਸ਼ਹੀਦ ਕੀਤਾ ਜਾ ਰਿਹਾ ਸੀ। ਉਸ ਸਮੇਂ ਮੌਤ ਦਾ ਡਰ ਅਤੇ ਖੌਫ਼ ਮਨ ਵਿੱਚੋਂ ਕੱਢ ਕੇ ਆਪਣੇ ਧਰਮ ਉੱਤੇ ਪੂਰਾ ਪਹਿਰਾ ਦੇਣ ਵਾਲੇ ਇਕ ਅਲੜ੍ਹ ਉਮਰ ਦੇ ਨੌਜਵਾਨ ਲੜਕੇ ਦੀ ਕਹਾਣੀ ਇਸ ਤਰ੍ਹਾਂ ਹੈ। ਕੈਦੀ ਸਿੰਘਾਂ ਦੇ ਜਥੇ ਵਿੱਚੋਂ ਇਕ ਕਿਸ਼ੋਰ ਅਵਸਥਾ ਦੇ ਨੌਜਵਾਨ ਨੂੰ ਉਸ ਦੀ ਮਾਤਾ ਵੱਲੋਂ ਬਾਦਸ਼ਾਹ ਫ਼ਰੁੱਖਸੀਅਰ ਪਾਸੋਂ ਇਹ ਫਰਿਆਦ ਕਰ ਕੇ ਕਿ ਉਸ ਦਾ ਪੁੱਤਰ "ਗੁਰੂ ਕਾ ਸਿੱਖ" ਨਹੀਂ ਹੈ, ਉਸ ਦੀ ਰਿਹਾਈ (ਬੰਦ ਖਲਾਸੀ) ਦਾ ਹੁਕਮ ਜਾਰੀ ਕਰਵਾ ਕੇ ਸੰਬੰਧਿਤ ਕੋਤਵਾਲ ਨੂੰ ਪਹੁੰਚਾ ਦਿੱਤਾ ਗਿਆ, ਪਰੰਤੂ ਉਸ ਨੌਜਵਾਨ, ਜੋ ਜਵਾਨੀ ਵਿਚ ਪ੍ਰਵੇਸ਼ ਹੀ ਕਰ ਰਿਹਾ ਸੀ ਅਤੇ ਉਸ ਦਾ ਵਿਆਹ ਤਾਜਾ ਹੀ ਹੋਇਆ ਹੈ, ਨੇ ਪੂਰੀ ਦ੍ਰਿੜ੍ਹਤਾ ਨਾਲ ਕਿਹਾ ਕਿ ਉਸ ਦੀ ਮਾਤਾ ਝੂਠ ਬੋਲਦੀ ਹੈ, ਉਹ ਤਾਂ ਪੱਕਾ "ਗੁਰੂ ਕਾ ਸਿੱਖ" ਹੈ। ਉਸ ਨੇ ਇੱਥੋਂ ਤਕ ਵੀ ਕਹਿ ਦਿੱਤਾ ਕਿ ਉਹ ਉਸ ਦੀ ਮਾਤਾ ਹੀ ਨਹੀਂ ਹੈ। ਨਤੀਜੇ ਵਜੋਂ ਉਸ ਨੌਜਵਾਨ ਨੂੰ ਵੀ ਬਾਕੀ ਸਿੰਘਾਂ ਦੇ ਨਾਲ ਹੀ ਸ਼ਹੀਦ ਕਰ ਦਿੱਤਾ ਗਿਆ ਅਤੇ ਉਸ ਨੇ ਸਿੰਘ-ਸ਼ਹੀਦਾਂ ਦੀ ਲੰਮੀ ਲੜੀ ਵਿਚ ਆਪਣਾ ਨਾਮ ਲਿਖਵਾ ਕੇ ਇਤਿਹਾਸ ਵਿਚ ਨਵਾਂ ਅਧਿਆਇ ਜੋੜ ਦਿੱਤਾ। ਇਸ ਤਰ੍ਹਾਂ ਉਸ ਨੇ ਆਪਣੇ ਨਾਸ਼ਵਾਨ ਸਰੀਰ ਦਾ ਮੋਹ ਤਿਆਗ ਕੇ *ਕਬੀਰ ਮੁਹਿ ਮਰਨੇ ਕਾ ਚਾਉ ਹੈ* ਦੀ ਭਾਵਨਾ ਵਿਚ ਪਰਪੱਕ ਰਹਿੰਦਿਆਂ "ਧਰਮ ਨਹੀਂ ਹਾਰਿਆ" ਸਗੋਂ ਧਰਮ, ਅਸੂਲ, ਸਿਧਾਂਤ, ਗੌਰਵ, ਅਣਖ, ਦੇਸ਼ ਪਿਆਰ ਅਤੇ ਸੁਤੰਤਰਤਾ ਖਾਤਰ ਆਪਣੀ ਕੁਰਬਾਨੀ ਦਿੱਤੀ। ***ਚਲਦਾ . . .***

# ਬਾਣੀ ਨੇ ਮੇਰੀ ਬਾਂਹ ਫੜ ਲਈ

*-ਸ. ਨਰਿੰਦਰ ਸਿੰਘ 'ਸੋਚ'**

ਸੰਤ ਰਾਮ ਸਿੰਘ ਜੀ ਸਾਰੀ ਜ਼ਿੰਦਗੀ ਗੁਰੂ ਬਾਣੀ ਦੇ ਲੜ ਲੱਗੇ ਰਹੇ ਅਤੇ ਜਗਿਆਸੂਆਂ ਨੂੰ ਭੀ ਬਾਣੀ ਦਾ ਪੱਲਾ ਫੜ੍ਹਾਉਂਦੇ ਰਹੇ। ਉਹ ਲੋਕਾਂ ਤੋਂ ਦੂਰ, ਸ਼ਮਸ਼ਾਨ ਭੂਮੀ ਵਿਚ ਰਿਹਾ ਕਰਦੇ ਸਨ, ਪਰ ਸ੍ਰੀ ਅੰਮ੍ਰਿਤਸਰ ਦੀਆਂ ਸੰਗਤਾਂ ਦੇ ਉਹ ਮਨ ਵਿਚ ਵਸਦੇ ਸਨ। ਕੰਨ-ਰਸ ਵਾਲਿਆਂ ਨੂੰ ਉਹ ਨੇੜੇ ਨਹੀਂ ਸਨ ਢੁੱਕਣ ਦੇਂਦੇ ਪਰ ਮਨ-ਰਸ ਵਾਲਿਆਂ ਨੂੰ ਉਹ ਢੂੰਢਦੇ ਰਹਿੰਦੇ ਸਨ। ਮਨ-ਰਸ ਵਾਲੇ ਟਾਵੇਂ-ਟਾਵੇਂ ਹੁੰਦੇ, ਪਰ ਕੰਨ-ਰਸ ਵਾਲਿਆਂ ਦੀਆਂ ਭੀੜਾਂ ਦਾ ਕੋਈ ਹਾਲ ਨਹੀਂ।

ਉਹ ਕਹਿੰਦੇ, ਰੱਜੀਆਂ ਮੱਝਾਂ ਖਾਂਦੀਆਂ ਥੋੜ੍ਹਾ ਤੇ ਉਜਾੜਦੀਆਂ ਬਹੁਤਾ ਹਨ। ਅਮੀਰ ਲੋਕ ਕੱਪੜਾ ਹੰਢਾਉਂਦੇ ਨਹੀਂ, ਕੇਵਲ ਲੋਕਾਂ ਨੂੰ ਵਿਖਾਉਂਦੇ ਹਨ। ਉਹ ਆਪਣੇ ਅੰਦਰਲੇ ਕ੍ਰੋੜ ਕੱਪੜੇ ਅਤੇ ਗਹਿਣੇ ਨਾਲ ਲੁਕਾਉਂਦੇ ਹਨ, ਪਰ ਉਨ੍ਹਾਂ ਨੂੰ ਜਾਣਨ ਵਾਲੇ ਲੋਕ ਜਦੋਂ ਉਹ ਲੰਘ ਜਾਂਦੇ ਹਨ, ਉਨ੍ਹਾਂ ਉੱਪਰ ਥੁੱਕਦੇ ਹਨ। ਇਸ ਤਰ੍ਹਾਂ ਅਨਭਵ ਕਰਦੇ ਹਨ, ਜਿਵੇਂ ਕੋਈ ਕੋਹੜਾ ਲਾਗਦੀ ਲੰਘ ਗਿਆ ਹੋਵੇ।

ਇਕ ਦਿਨ ਸਿਆਲ ਦੀ ਰਾਤ ਨੂੰ ਉਹ ਇਕ ਮਚਦੀ ਚਿਖਾ ਨੂੰ ਟਿਕਟਿਕੀ ਲਾ ਕੇ ਕਿਤਨਾ ਚਿਰ ਵੇਂਹਦੇ ਰਹੇ। ਉਨ੍ਹਾਂ ਦਾ ਸੇਵਕ ਲਾਗੇ ਖੜ੍ਹਾ ਚੁਪ ਕਰ ਕੇ ਵੇਖ ਰਿਹਾ ਸੀ। ਅਚਾਨਕ ਉਨ੍ਹਾਂ ਦੀ ਨਜ਼ਰ ਆਪਣੇ ਚੇਲੇ ਉੱਪਰ ਪਈ ਤਾਂ ਉਹ ਬੋਲੇ-

"ਕੁਟੀਆ ਵਿੱਚੋਂ ਟਿੰਡ ਲੈ ਅਤੇ ਚਿਖਾ ਦੇ ਕੋਲਿਆਂ ਨਾਲ ਭਰ ਕੇ ਲੈ ਆ।"

ਮਘਦੇ ਕੋਲਿਆਂ ਦੀ ਟਿੰਡ ਕੁਟੀਆ ਵਿਚ ਆ ਗਈ। ਸੰਤ ਰਾਮ ਸਿੰਘ ਜੀ ਬੋਲੇ-

"ਦਿਆਲ ਬੇਟਾ, ਇੱਥੇ ਲੋਕ ਸੜੇ ਹੋਏ ਅਤੇ ਅੱਗ ਵਿਚ ਝੁਲਸੇ ਹੋਏ ਮੁਰਦੇ ਲੈ ਕੇ ਆਉਂਦੇ ਹਨ। ਉਮਰਾਂ ਭਰ ਸੜਨ ਵਾਲਿਆਂ ਨੂੰ ਏਥੇ ਦੂਜੀ ਵਾਰ ਤੀਲੀ ਲਾਈ ਜਾਂਦੀ ਹੈ। ਪ੍ਰੇਤ ਦੀ ਦੇਹ ਨਹੀਂ ਹੁੰਦੀ ਪਰ ਇਹ ਪ੍ਰੇਤ ਦੇਹਾਂ ਵਾਲੇ ਹਨ। ਪ੍ਰੇਤ-ਦੇਹਾਂ ਕਲਜੁਗ ਵਿਚ ਸ਼ਹਿਰ ਵਸਾ ਕੇ ਰਹਿਣ ਲੱਗ ਪਈਆਂ ਹਨ। ਉਨ੍ਹਾਂ ਨੇ ਬੜੇ ਵੱਡੇ-ਵੱਡੇ ਬਜ਼ਾਰ ਵਸਾ ਲਏ ਹਨ। ਵੱਡੇ-ਵੱਡੇ ਕਾਰਖਾਨੇ ਚਲਾ ਲਏ ਹਨ। ਵੱਡੀਆਂ-ਵੱਡੀਆਂ ਬੈਂਕਾਂ ਖੋਲ੍ਹੀਆਂ ਹੋਈਆਂ ਹਨ। ਅੱਜ ਕੱਲ ਸਾਰਾ ਵਿਉਪਾਰ ਪ੍ਰੇਤ-ਦੇਹਾਂ ਕੋਲ ਹੈ। ਦੇਵ-ਦੇਹਾਂ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ ਹੈ।"

ਇਨ੍ਹਾਂ ਦੀਆਂ ਅੱਖਾਂ ਤਾਂ ਹਨ ਪਰ 'ਦੇਵ-ਦ੍ਰਿਸ਼ਟੀ' ਨਾ ਹੋਣ ਤੇ ਇਹ ਮੁਨਾਖੇ ਹਨ। ਕੰਨ ਹਨ, ਪਰ 'ਸ਼ਬਦ-ਸੁਰਤਿ' ਨਹੀਂ ਹੈ। ਹੱਥ ਹਨ ਪਰ 'ਧਰਮ-ਕਿਰਤ' ਨਹੀਂ ਹੈ। ਪੈਰ ਹਨ, ਪਰ 'ਚਾਲ ਟੇਡੀ' ਹੈ। ਜ਼ਬਾਨ ਹੈ ਪਰ ਬੋਲਾਂ ਤੋਂ ਸੱਖਣੀ ਹੈ।

---

**ਗੁਰਪੁਰਵਾਸੀ*

ਨੱਕ ਹੈ, ਪਰ ਸੁੰਘਣੀ ਮੱਖੀ ਅਤੇ ਸੂਰ ਦੀ ਹੈ। ਇਨ੍ਹਾਂ ਦੇ ਪੈਰ ਸਿੱਧੇ ਹਨ, ਪਰ ਇਹ ਚੱਲਦੇ ਪਿੱਛੇ ਨੂੰ ਹਨ, ਅੱਖਾਂ ਅੱਗੇ ਹਨ, ਪਰ ਵੇਖਦੇ ਪਿੱਛੇ ਨੂੰ ਹਨ। ਕੰਨਾਂ ਦਾ ਰੁਖ਼ ਅੱਗੇ ਵੱਲ ਹੈ ਪਰ ਇਹ ਸੁਣਦੇ 'ਬੀਤ ਗਏ ਨੂੰ' ਹਨ। ਸਭ ਕੁਝ ਉਲਟਾ ਹੋ ਗਿਆ ਹੈ। ਮਨੁੱਖ ਦੀ ਜੂਨ ਵਿਗੜ ਗਈ ਹੈ। ਬੜੀ ਮਿਹਨਤ ਨਾਲ ਪਸ਼ੂਆਂ ਤੋਂ ਮਨੁੱਖ ਅਤੇ ਮਨੁੱਖਾਂ ਤੋਂ ਦੇਵਤਾ ਬਣਾਇਆ ਗਿਆ ਸੀ, ਪਰ ਦੇਵ-ਸਰੀਰਾਂ ਵਿਚ ਪਸ਼ੂ-ਪਣ ਜਾਗ ਪਿਆ ਹੈ। ਸਾਰੀਆਂ ਕਰਤੂਤਾਂ ਪਸ਼ੂ ਦੀਆਂ ਹਨ, ਨਾਮ ਨੂੰ ਮਾਨਸ ਜਾਤ ਹੈ।

ਬੱਚਾ ਜੰਮਦਾ ਹੈ, ਫਿਰ ਮਿਲਦਾ ਹੈ, ਫਿਰ ਜਾਣਦਾ ਹੈ, ਫਿਰ ਪਛਾਣਦਾ ਹੈ, ਫਿਰ ਘੁਲ-ਮਿਲ ਜਾਂਦਾ ਹੈ। ਫਿਰ ਮਰਦਾ ਹੈ, ਸੜਦਾ ਹੈ ਤੇ ਭੁੱਲ ਜਾਂਦਾ ਹੈ।

ਕੋਈ ਭੀ ਬੰਦਾ ਜਨਮ ਲੈ ਕੇ ਵੱਡਾ ਨਹੀਂ ਬਣਦਾ, ਉਸ ਨੂੰ ਵੱਡਾ ਬਣਾਉਣ ਵਾਲੀ ਉਸ ਦੀ ਮੌਤ ਹੁੰਦੀ ਹੈ। ਜਨਮ ਲੈ ਕੇ ਜੀਵਨ ਕੇਵਲ ਤੁਰਨਾ ਸ਼ੁਰੂ ਕਰਦਾ ਹੈ, ਮੌਤ ਵੇਲੇ ਉਸ ਦੀ ਆਪਣੀ ਯਾਤਰਾ ਖਤਮ ਹੋ ਜਾਂਦੀ ਹੈ। ਜਨਮ, ਮਨੁੱਖ ਦਾ ਪਹਿਲਾ ਕਦਮ ਹੈ, ਮੌਤ ਮਨੁੱਖ ਦਾ ਅਖੀਰਲਾ ਕਦਮ ਹੈ। ਜਨਮ ਵੇਲੇ ਕਰਮਾਂ ਵਿਚ ਚੱਲਣ ਦੀ ਬੜੀ ਸਮਰੱਥਾ ਸੀ, ਸਮਰੱਥਾ ਦਾ ਮੁੱਕ ਜਾਣਾ ਹੀ ਮੌਤ ਹੈ।

ਜਨਮ ਤੇ ਮੌਤ, 'ਜੀਵਨ ਯਾਤਰਾ' ਦੇ ਦੋ ਸਿਰੇ ਹਨ। ਗਿਣਤੀ-ਮਿਣਤੀ ਕਰਨ ਯੋਗ ਜਨਮ ਅਤੇ ਮਰਨ ਦੇ ਵਿਚਕਾਰ ਕੀਤੀ ਹੋਈ ਯਾਤਰਾ ਹੁੰਦੀ ਹੈ। ਇਸ ਯਾਤਰਾ ਦੀ ਲੰਬਾਈ ਭੀ ਗਿਣੀ ਜਾਂਦੀ ਹੈ, ਵਿਸ਼ਾਲਤਾ ਭੀ ਗਿਣੀ ਜਾਂਦੀ ਹੈ, ਉਚਾਈ ਭੀ ਗਿਣੀ ਜਾਂਦੀ ਹੈ ਅਤੇ ਡੂੰਘਾਈ ਵੀ। ਇਹ ਯਾਤਰਾ ਸਰੀਰ ਤੋਂ ਬਾਹਰ ਭੀ ਕੀਤੀ ਜਾਂਦੀ ਹੈ, ਸਰੀਰ ਦੇ ਅੰਦਰ ਭੀ ਕੀਤੀ ਜਾਂਦੀ ਹੈ। ਯਾਤਰਾ ਵਾਲਾ ਕਾਫਲਾ ਪੈਦਲ ਚੱਲਦਾ ਹੈ, ਕਿਸੇ ਨੂੰ ਭੀ ਆਪਣੇ ਸੁਖ ਲਈ ਸਵਾਰੀ ਲੈਣ ਦੀ ਆਗਿਆ ਨਹੀਂ ਹੈ। ਪੈਰ ਯਾਤਰਾ ਕਰਦੇ ਹਨ। ਹੱਥ ਯਾਤਰਾ ਕਰਦੇ ਹਨ। ਅੱਖਾਂ ਯਾਤਰਾ ਕਰਦੀਆਂ ਹਨ, ਕੰਨ ਯਾਤਰਾ ਕਰਦੇ ਹਨ, ਨੱਕ ਯਾਤਰਾ ਕਰਦਾ ਹੈ, ਜ਼ੁਬਾਨ ਯਾਤਰਾ ਕਰਦੀ ਹੈ, ਚਮੜੀ ਯਾਤਰਾ ਕਰਦੀ ਹੈ, ਸਿਰ ਯਾਤਰਾ ਕਰਦਾ ਹੈ, ਮੋਢੇ ਯਾਤਰਾ ਕਰਦੇ ਹਨ, ਗੋਡੇ ਯਾਤਰਾ ਕਰਦੇ ਹਨ, ਡੌਲੇ ਯਾਤਰਾ ਕਰਦੇ ਹਨ, ਮਨ ਯਾਤਰਾ ਕਰਦਾ ਹੈ, ਬੁੱਧੀ ਯਾਤਰਾ ਕਰਦੀ ਹੈ। ਪ੍ਰਾਣ ਯਾਤਰਾ ਕਰਦੇ ਹਨ। ਸਰੀਰ ਦੇ ਸਾਰੇ ਅੰਗ ਯਾਤਰਾ ਕਰਦੇ ਹਨ। ਯਾਤਰਾ ਕਰਨ ਦਾ ਫ਼ਰਜ਼ ਕੀਤਾ ਗਿਆ ਹੈ, ਇਸ ਵਿਚ ਕਿਸੇ ਨੂੰ ਕੋਈ ਰਿਆਇਤ ਨਹੀਂ, ਕਿਸੇ ਨੂੰ ਕੋਈ ਛੋਟ ਨਹੀਂ।

"ਕੋਈ ਪੁੱਤਰ, ਇਕ ਵਾਰ ਪੁੱਤਰ ਨਹੀਂ ਬਣਦਾ, ਇਸ ਤੋਂ ਪਹਿਲਾਂ ਭੀ ਉਹ ਕਈ ਵਾਰ ਪੁੱਤਰ ਬਣ ਚੁਕਿਆ ਹੈ ਅਤੇ ਇਸ ਤੋਂ ਪਿੱਛੋਂ ਭੀ ਉਸ ਨੇ ਕਈ ਵਾਰ ਪੁੱਤਰ ਬਣਨਾ ਹੈ। ਇਹੋ ਜਿਹੀ ਕਹਾਣੀ ਪਿਤਾ ਦੀ ਭੀ ਹੈ। ਉਹ ਭੀ ਕਈ ਵਾਰ ਬਾਪ ਬਣ ਚੁਕਿਆ ਹੈ ਅਤੇ ਅੱਗੇ ਨੂੰ ਕਈ ਵਾਰ ਫਿਰ ਮੁੜ ਮੁੜ ਕੇ ਬਾਪ ਬਣਨਾ ਹੈ। ਬਾਪ ਨੂੰ ਪੁੱਤਰ ਦੀ ਵਾਰੀ ਦੇਣੀ ਪੈਂਦੀ ਹੈ ਅਤੇ ਪੁੱਤਰ ਨੂੰ ਬਾਪ ਦੀ ਵਾਰੀ ਦੇਣੀ ਪੈਂਦੀ ਹੈ। ਦਿੱਤਾ ਲੈਣਾ ਹੈ, ਬਿਨਾਂ ਦਿੱਤਿਆਂ ਕਿਸੇ ਨੂੰ ਕੁਝ ਨਹੀਂ ਮਿਲਦਾ। ਜੀਵਨ ਯਾਤਰਾ ਜਨਮਾਂ ਜਨਮਾਂ ਦੀ ਹੈ।"

"ਸੰਤ ਜੀ! ਅੱਜ ਤਕ ਤੁਸੀਂ ਕਦੇ ਚਿਖਾ ਦੇ ਕੋਇਲੇ ਲਿਆਉਣ ਲਈ ਨਹੀਂ ਸੀ ਕਿਹਾ," ਭਾਈ ਦਿਆਲ ਨੇ ਪੁੱਛਿਆ।

"ਬੇਟਾ ਦਿਆਲ ਜੀ! ਇਹ ਕੋਇਲੇ ਨਹੀਂ, ਇਹ ਇਕ ਯਾਦ ਹੈ। ਇਹ ਭਾਈ ਹਰਿਆ ਰਾਮ ਜੀ ਦਾ ਇਤਿਹਾਸ ਹੈ। ਭਾਈ ਹਰਿਆ ਰਾਮ ਜੀ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੇ ਹਮੇਸ਼ਾਂ ਲਈ ਹਰੇ ਹੋ ਗਏ, ਸਦਾ ਬਹਾਰ ਬਣ ਗਏ। ਬਾਣੀ ਦੀ ਬਸੰਤ, ਸਦਾ ਬਸੰਤ ਹੈ। ਬਾਣੀ ਦੀ ਬਹਾਰ ਉੱਪਰ ਕਦੇ ਖ਼ਿਜ਼ਾ ਨਹੀਂ ਆਉਂਦੀ, ਪਤ-ਝੜ ਨਹੀਂ ਆਉਂਦੀ।

"ਭਾਈ ਹਰਿਆ ਰਾਮ ਜੀ ਦੇ ਅੰਦਰ ਪ੍ਰਭੂ ਮਿਲਾਪ ਦੀ ਭੁੱਖ ਜਾਗ ਪਈ। ਪ੍ਰਭੂ-ਪਿਆਰ ਦੀ ਪਿਆਸ ਜਾਗ ਪਈ। ਸਰੀਰ ਦੀ ਭੁੱਖ ਕੁਝ ਚਿਰ ਲਈ ਦੂਰ ਕੀਤੀ ਜਾ ਸਕਦੀ ਹੈ, ਸਰੀਰ ਦੀ ਪਿਆਸ ਭੀ ਕੁਝ ਚਿਰ ਲਈ ਮਿਟ ਜਾਂਦੀ ਹੈ। ਸਰੀਰ ਦੀ ਭੁੱਖ ਬਹੁਤੀ ਵੱਡੀ ਨਹੀਂ ਹੁੰਦੀ, ਲਾਲਚ ਦੀ ਭੁੱਖ ਵੱਡੀ ਹੁੰਦੀ ਹੈ। ਸਰੀਰ ਦੀ ਭੁੱਖ ਵੇਲੇ ਅੱਕ ਦੀਆਂ ਖੱਖੜੀਆਂ ਮਠਿਆਈ ਬਣ ਜਾਂਦੀਆਂ ਹਨ। . . . ਬੰਦੇ ਨੂੰ ਧਰਤੀ ਸਾਢੇ ਤਿੰਨ ਹੱਥ ਦੀ ਚਾਹੀਦੀ ਹੈ, ਜੇ ਕੋਈ ਉਲੰਘਣਾ ਕਰੇਗਾ ਤਾਂ ਵੱਧ ਤੋਂ ਵੱਧ ਪੌਣੇ ਚਾਰ ਹੱਥ ਲੈ ਲਵੇਗਾ। ਬਹੁਤੀ ਮਾਲਕੀ 'ਲੋੜ' ਨਹੀਂ, ਤ੍ਰਿਸ਼ਨਾ ਹੈ। ਪਰ, ਨਾਮ ਦੀ ਭੁੱਖ ਸਾਰੇ ਦੁੱਖ-ਕਲੇਸ਼ ਦੂਰ ਕਰਨ ਵਾਲੀ ਹੁੰਦੀ ਹੈ। ਸਭ ਤੋਂ ਵੱਡਾ ਕਲੇਸ਼ ਅਗਿਆਨ ਦਾ ਹੁੰਦਾ ਹੈ, ਭੁਲੇਖਿਆਂ ਅਤੇ ਸੰਸਿਆਂ ਦਾ ਹੁੰਦਾ ਹੈ, ਸ਼ੱਕ ਤੇ ਸੰਦੇਹ ਦਾ ਹੁੰਦਾ ਹੈ, ਦੁਬਿਧਾ ਅਤੇ ਦੁਚਿੱਤੀ ਦਾ ਹੁੰਦਾ ਹੈ। ਇਸ ਕਲੇਸ਼ ਦੀਆਂ ਭੁਲ-ਭਲਾਈਆਂ ਵਿਚ ਫਸਿਆ ਹੋਇਆ ਬੰਦਾ ਘੁੰਮ-ਘੁੰਮ ਕੇ ਵਿਚੇ ਹੀ ਮਰ ਜਾਂਦਾ ਹੈ। ਮਨਾਖੇ ਲਈ ਜਿਵੇਂ ਰੰਗਾਂ ਦੀ ਦੁਨੀਆ ਦੀ ਕੋਈ ਕੀਮਤ ਨਹੀਂ, ਕੋਈ ਸੁਹਜ ਨਹੀਂ। ਇਹੋ ਹਾਲ ਅਗਿਆਨ ਦੇ ਕਲੇਸ਼ ਵਾਲੇ ਦਾ ਹੁੰਦਾ ਹੈ।

ਦੂਜਾ ਕਲੇਸ਼ ਸਰੀਰ ਅਤੇ ਦੌਲਤ ਵਿਚ 'ਮੈਂ' ਦਾ ਘੁਲ-ਮਿਲ ਜਾਂਦਾ ਹੈ। ਘਰ ਭੀ ਮੈਂ, ਦੁਕਾਨ ਭੀ ਮੈਂ, ਜ਼ਮੀਨ ਭੀ ਮੈਂ, ਸਰੀਰ ਭੀ ਮੈਂ। ਦੁਕਾਨ ਗਈ ਤਾਂ ਮੈਂ ਮਰ ਗਿਆ। ਜ਼ਮੀਨ ਗਈ ਤਾਂ ਮੈਂ ਮਰ ਗਿਆ। ਪਦਵੀ ਗਈ ਤਾਂ ਮੈਂ ਮਰ ਗਿਆ, ਸਤਿਕਾਰ ਗਿਆ ਤਾਂ ਮੈਂ ਮਰ ਗਿਆ।

ਤੀਜਾ ਕਲੇਸ਼ ਮੋਹ ਹੈ। ਇਸ ਦਾ ਪਿਤਾ ਮਨ ਹੈ ਅਤੇ ਇਸ ਦੀ ਮਾਂ ਪ੍ਰਵਿਰਤੀ ਹੈ। ਪ੍ਰਵਿਰਤੀ ਵਿਚ ਸਾਰਾ ਲੋਕਾਚਾਰ ਆ ਜਾਂਦਾ ਹੈ। ਮੇਰਾ ਘਰ ਸਭ ਤੋਂ ਚੰਗਾ ਹੋਵੇ, ਮੇਰੀ ਪਦਵੀ ਸਭ ਤੋਂ ਉੱਚੀ ਹੋਵੇ, ਮੇਰੀ ਪੁਸ਼ਾਕ ਸਭ ਤੋਂ ਚੰਗੀ ਹੋਵੇ, ਮੇਰਾ ਪਰਵਾਰ ਸਭ ਤੋਂ ਵੱਡਾ ਹੋਵੇ, ਮੇਰੇ ਪੁੱਤਰ ਦੇ ਟਾਕਰੇ ਦਾ ਕਿਸੇ ਦੇ ਘਰ ਪੁੱਤਰ ਨਾ ਹੋਵੇ, ਮੇਰੇ ਪੋਤਰੇ ਦੇ ਟਾਕਰੇ ਦਾ ਕਿਸੇ ਘਰ ਪੋਤਰਾ ਨਾ ਹੋਵੇ। ਮੇਰੇ ਸਾਕ ਵੱਡੇ ਹੋਣ, ਮੇਰਾ ਖ਼ਾਨਦਾਨ ਸਭ ਤੋਂ ਉੱਚਾ ਤੇ ਵੱਡਾ ਹੋਵੇ। ਸਮਾਜ ਵਿਚ ਚਾਰ-ਚੁਫੇਰੇ ਮੇਰੀ ਵਾਹ-ਵਾਹ ਹੋਵੇ। ਸਿਆਣੇ ਕਹਿੰਦੇ ਹਨ:-

ਜਿੰਨਾ ਕੱਪੜਾ, ਉਤਨਾ ਪਾਲਾ।
ਜਿੰਨਾ ਟੱਬਰ, ਉਤਨਾ ਮੂੰਹ ਕਾਲਾ।

ਪ੍ਰਵਿਰਤੀ ਵਿਚ ਸੁਖ ਨਹੀਂ।

ਚੌਥਾ ਕਲੇਸ਼ ਹੈ, ਈਰਖਾ ਅਤੇ ਦਵੈਸ਼। ਸ਼ਰੀਕ ਦੇ ਘਰ ਖੁਸ਼ੀ ਦੇ ਵਾਜੇ ਵੱਜਦੇ ਸੁਣ ਕੇ ਗਮਾਂ ਵਿਚ ਡੁੱਬ ਜਾਣਾ। ਸ਼ਰੀਕ ਮਰਨ ਤੇ ਘਿਓ ਦੇ ਦੀਵੇ ਬਾਲਣੇ। ਦੂਜਿਆਂ ਨੂੰ ਦੁਖੀ ਵੇਖ ਕੇ ਖੁਸ਼ ਹੋਣਾ ਅਤੇ ਸੁਖੀ ਹੋ ਕੇ ਭੁੰਜੇ ਲੱਥ ਜਾਣਾ।

ਪੰਜਵਾਂ ਕਲੇਸ਼ ਹੈ, ਇਹ ਜਾਣਦੇ ਹੋਏ ਕਿ ਇਹ ਕੰਮ ਚੰਗਾ ਨਹੀਂ ਹੈ, ਹੱਠ ਅਤੇ ਜ਼ਿੱਦ ਵਿਚ ਆ ਕੇ ਕਰੀ ਜਾਣਾ ਅਤੇ ਮੌਤ ਤੋਂ ਡਰਨਾ। ਇਹ ਸਾਰੇ ਕਲੇਸ਼ ਨਾਮ ਦੀ ਭੁੱਖ ਦੂਰ ਕਰਦੀ ਹੈ। ਨਾਮ ਦੇ ਚਾਨਣੇ ਵਿਚ ਕਲੇਸ਼ਾਂ ਦਾ ਅੰਧੇਰਾ ਨੇੜੇ ਨਹੀਂ ਢੁੱਕਦਾ।

ਭਾਈ ਹਰਿਆ ਰਾਮ ਜੀ ਕਾਫੀ ਚਿਰ ਭਟਕਦੇ ਫਿਰਦੇ ਰਹੇ। ਇਕ ਦਿਨ ਏਥੇ ਆ ਕੇ ਬੈਠ ਗਏ, ਜਿੱਥੇ ਤੁਸੀਂ ਉਨ੍ਹਾਂ ਦੀ ਚਿਖ਼ਾ ਦੇ ਕੋਇਲੇ ਟਿੰਡ ਵਿਚ ਪਾ ਕੇ ਰੱਖੇ ਹੋਏ ਹਨ। ਆ ਕੇ ਕਹਿਣ ਲੱਗੇ-

"ਵਿਸਮਾਦ ਕੀ ਹੁੰਦਾ ਹੈ? ਇਸ ਦੀ ਪ੍ਰਾਪਤੀ ਦਾ ਰਾਹ ਕੀ ਹੈ?"

ਮੈਂ ਉਸ ਨੂੰ ਪਿਆਰ ਨਾਲ ਏਥੇ ਬੈਠਾਇਆ ਅਤੇ ਕਿਹਾ, "ਭਾਈ ਹਰਿਆ ਰਾਮ ਜੀ! ਸਾਰੇ ਪ੍ਰਸ਼ਨਾਂ ਦੇ ਉੱਤਰ ਬਾਣੀ ਵਿਚ ਹਨ। ਬਾਣੀ ਅਰਥਾਂ ਵਿਚ ਹੈ। ਅਰਥ ਅਮਲ ਵੱਲ ਤੋਰਦੇ ਹਨ। ਯਾਤਰਾ ਟਿਕਾਣੇ 'ਤੇ ਪਹੁੰਚਾ ਦੇਂਦੀ ਹੈ। ਪਹਿਲਾ ਕੰਮ ਲੱਕ ਬੰਨ੍ਹ ਕੇ ਕਦਮ ਪੁੱਟਣ ਦਾ ਹੈ। ਮਨੁੱਖ ਤੁਰਦੇ ਹਨ, ਟਪੋਸੀਆਂ ਨਹੀਂ ਮਾਰਦੇ। ਜਿਸ ਨੇ ਪਹਿਲਾ ਕਦਮ ਚੁੱਕ ਲਿਆ, ਉਹ ਦੂਜਾ ਭੀ ਚੁੱਕੇਗਾ। ਲੱਤਾਂ ਦੋ ਹਨ, ਪਰ ਕਦਮਾਂ ਦੀ ਗਿਣਤੀ ਕੋਈ ਨਹੀਂ ਕਰ ਸਕਦਾ। ਤੁਰਨ ਵਾਲਾ ਪਹਾੜਾਂ ਦੇ ਸਿਖ਼ਰਾਂ ਉੱਪਰ ਪੈਰ ਰੱਖਦਾ ਹੈ। ਰੇਗਸਤਾਨ ਪਿੱਛੇ ਛੱਡ ਜਾਂਦਾ ਹੈ। ਤੁਰਨ ਵਾਲੇ ਕਦਮ ਅੱਗੇ 'ਦੂਰੀ' ਨਾਂ ਦੀ ਕੋਈ ਚੀਜ਼ ਨਹੀਂ ਹੈ। ਉਚਾਈ ਨਾਂ ਦੀ ਕੋਈ ਚੀਜ਼ ਨਹੀਂ, ਡੂੰਘਾਈ ਨਾਂ ਦੀ ਕੋਈ ਚੀਜ਼ ਨਹੀਂ ਹੈ। ਚੌੜਾਈ ਨਾਂ ਦੀ ਕੋਈ ਚੀਜ਼ ਨਹੀਂ ਹੈ, ਸਾਰੇ ਪੰਧ ਬਾਛਰ-ਖੋਰ ਹੋ ਜਾਂਦੇ ਹਨ, ਵੱਛੇ ਦਾ ਖੁਰ।

"ਭਾਈ ਹਰਿਆ ਰਾਮ ਜੀ! ਸਾਰਾ ਸੰਸਾਰ ਵਿਸਮਾਦ ਹੈ, ਤੂੰ ਆਪ ਵਿਸਮਾਦ ਦੀਆਂ ਪੰਡਾਂ ਚੁੱਕੀ ਫਿਰਦਾ ਏਂ। ਤੇਰੀਆਂ ਅੱਖਾਂ ਦਾ ਵੇਖਣਾ ਵਿਸਮਾਦ ਹੈ, ਤੇਰੇ ਕੰਨਾਂ ਦਾ ਸੁਣਨਾ ਵਿਸਮਾਦ ਹੈ, ਤੇਰੇ ਨੱਕ ਦਾ 'ਸੁੰਘਣਾ' ਵਿਸਮਾਦ ਹੈ। ਤੇਰੀ ਚਮੜੀ ਦੀ ਛੂਹ ਵਿਸਮਾਦ ਹੈ। ਤੇਰਾ ਸਾਹ ਲੈਣਾ ਵਿਸਮਾਦ ਹੈ, ਤੇਰਾ ਪ੍ਰਸ਼ਾਦ ਛਕਣਾ ਵਿਸਮਾਦ ਹੈ। ਤੇਰੀ ਪਿਆਸ ਵਿਸਮਾਦ ਹੈ, ਤੇਰੀ ਭੁੱਖ ਵਿਸਮਾਦ ਹੈ। ਤੇਰਾ ਸੌਣਾ ਵਿਸਮਾਦ ਹੈ। ਤੇਰਾ ਜਾਗਣਾ ਵਿਸਮਾਦ ਹੈ। ਤੇਰੇ ਸੁਪਨੇ ਵਿਸਮਾਦ ਹਨ।

ਤੇਰੇ ਹੱਥ, ਤੇਰੇ ਪੈਰ, ਤੇਰਾ ਮੂੰਹ ਸਭ ਕੁਝ ਵਿਸਮਾਦ ਹੈ। ਤੇਰਾ ਸਾਹ ਲੈਣਾ ਵਿਸਮਾਦ ਹੈ। ਉਸ 'ਵਿਸਮਾਦੀ' ਨੇ ਵਿਸਮਾਦ ਤੋਂ ਬਿਨਾ ਕੋਈ ਇਕ ਭੀ ਚੀਜ਼ ਨਹੀਂ ਬਣਾਈ। ਉਸ ਦੇ ਚੰਦ ਵਿਸਮਾਦ, ਉਸ ਦੇ ਸੂਰਜ ਵਿਸਮਾਦ। ਉਸ ਦੀ ਪੌਣ ਵਿਸਮਾਦ, ਉਸ ਦੇ ਪਾਣੀ ਵਿਸਮਾਦ, ਉਸ ਦੀ ਅੱਗ ਵਿਸਮਾਦ, ਉਸ ਦੀ ਧਰਤੀ ਵਿਸਮਾਦ। ਉਸ ਦੇ ਅਕਾਸ਼ ਵਿਸਮਾਦ। ਵਿਸਮਾਦ ਵਿਚ ਰਹਿਣ ਵਾਲਿਆ! ਵਿਸਮਾਦ ਵਿਚ ਵਿਚਰਨ ਵਾਲਿਆ! ਮੇਰੇ ਕੋਲੋਂ ਵਿਸਮਾਦ ਦਾ ਰਾਹ ਪੁਛਨਾ ਏਂ! ਪਾਣੀ ਵਿਚ

ਰਹਿਣ ਵਾਲੀ ਮੱਛੀ ਨੂੰ ਪਾਣੀ ਦਾ ਰਾਹ ਕੌਣ ਦੱਸੇਗਾ? ਪਾਣੀ ਹੀ ਤਾਂ ਮੱਛੀ ਦੀ ਜਿੰਦ ਹੈ, ਪਾਣੀ ਹੀ ਤਾਂ ਮੱਛੀ ਦੀ ਯਾਤਰਾ ਹੈ। ਪਾਣੀ ਹੀ ਤਾਂ ਮੱਛੀ ਦੇ ਕਲੋਲ ਹਨ। ਪਾਣੀ ਹੀ ਤਾਂ ਮੱਛੀ ਦੀ ਨਸਲ ਦਾ ਵਾਧਾ ਹੈ। ਪਾਣੀ ਵਿਚ ਪਿਆਸੀ ਮੱਛੀ ਦੀ ਪਿਆਸ ਕੌਣ ਦੂਰ ਕਰੇਗਾ? ਮੱਛੀ ਪਾਣੀ ਵਿਚ ਸਫਰ ਕਰਦੀ ਹੈ, ਪਰ ਉਹ ਪਾਣੀ ਵਿਚ ਪਗਡੰਡੀਆਂ ਅਤੇ ਸੜਕਾਂ ਨਹੀਂ ਬਣਾਉਂਦੀ। ਸਾਰਾ ਪਾਣੀ ਉਸ ਦਾ ਰਾਹ ਹੈ। ਤੁਰਨਾ ਹੀ ਰਾਹ ਹੈ। ਤੁਰਨ ਤੋਂ ਬਿਨਾ ਕੋਈ ਰਾਹ ਨਹੀਂ। ਉੱਡਣ ਦਾ ਕੰਮ ਪੰਛੀ ਨੇ ਕਰਨਾ ਹੈ, ਖੰਭਾਂ ਨੇ ਕਰਨਾ ਹੈ। ਸਾਰਾ ਅਕਾਸ਼ ਰਾਹ ਹੈ। ਉੱਡਣਾ ਹੀ ਰਾਹ ਹੈ। ਬੈਠਿਆਂ ਹੋਇਆਂ ਲਈ ਸਾਰੇ ਰਾਹ ਬੰਦ ਹਨ। ਤੁਰੋ, ਤੁਰੋ ਅਤੇ ਤੁਰੀ ਚਲੋ, ਤੁਰਨ ਵਾਲਾ ਕਦੇ ਰਾਹ ਵਿਚ ਨਹੀਂ ਰਹਿੰਦਾ।

ਭਾਈ ਹਰਿਆ ਰਾਮ ਜੀ ਬੋਲੇ, "ਮੇਰੀ ਬਾਂਹ ਫੜੋ, ਮੈਂ ਸਾਗਰ ਵਿਚ ਹਾਂ, ਮੇਰੀ ਕਿਸ਼ਤੀ ਨਿੱਕੀ ਹੈ, ਤੂਫਾਨ ਬੜਾ ਵੱਡਾ ਹੈ। ਨਾ ਮੈਨੂੰ ਤਰਨਾ ਆਉਂਦਾ ਹੈ, ਨਾ ਕਿਸ਼ਤੀ ਦੇ ਚੱਪੇ ਚਲਾਉਣ ਦੀ ਜਾਚ ਹੈ। ਕਿਸ਼ਤੀ ਵਿਚ ਅੱਗ ਭੀ ਲੱਗ ਚੁੱਕੀ ਹੈ। ਬਾਂਹ ਫੜੋ ਜਾਂ ਬਾਂਹ ਦਿਉ ਜੀ।"

ਮੈਂ ਭਾਈ ਹਰਿਆ ਰਾਮ ਜੀ ਨੂੰ ਪਿਆਰ ਦਿੱਤਾ ਤੇ ਕਿਹਾ, "ਬਾਂਹ ਕੇਵਲ ਸ੍ਰੀ ਗੁਰੂ ਤੇਗ ਬਹਾਦਰ ਜੀ ਫੜਨਾ ਜਾਣਦੇ ਹਨ। ਬਾਂਹ ਫੜਨਾ ਸਿਰ ਦੇਣਾ ਹੈ। ਸਿਰ ਦੇਣਾ, ਪਰ ਬਾਂਹ ਨਾ ਛੱਡਣੀ, ਇਹ ਕੁਰਬਾਨੀ ਦੀ 'ਇਤੀ' ਹੈ। ਅਖੀਰ ਹੈ, ਅੰਤ ਹੈ। ਇਸ ਤੋਂ ਅੱਗੇ ਹੋਰ ਕੁਝ ਨਹੀਂ ਹੋ ਸਕਦਾ। ਇਹ ਗੱਲ ਦਇਆ ਨਿਧ ਸ੍ਰੀ ਗੁਰੂ ਤੇਗ ਬਹਾਦਰ, ਹਿੰਦ ਦੀ ਚਾਦਰ ਹੀ ਕਰ ਸਕਦੇ ਹਨ। ਉਸੇ ਦੀ ਬਾਂਹ ਫੜੋ।

ਭਾਈ ਹਰਿਆ ਰਾਮ ਜੀ ਏਸੇ ਥਾਂ 'ਤੇ ਵਿਆਕੁਲ ਹੋ ਕੇ ਡਿੱਗ ਪਏ ਮੈਂ ਆਪਣੇ ਹੱਥਾਂ ਦਾ ਲਿਖਿਆ ਹੋਇਆ, ਸੁਖਮਨੀ ਸਾਹਿਬ ਦਾ ਗੁਟਕਾ ਭਾਈ ਹਰਿਆ ਰਾਮ ਜੀ ਦੇ ਹੱਥਾਂ ਤੇ ਰੱਖ ਕੇ ਕਿਹਾ "ਇਹ ਸੁਖਮਨੀ ਸਾਹਿਬ ਜੀ ਲੱਖਾਂ ਬਾਹਾਂ ਵਾਲੀ ਹੈ, ਮੈਂ ਏਸੇ ਦਾ ਲੜ ਫੜਿਆ ਹੈ। ਤੁਸੀਂ ਇਸ ਨੂੰ ਅਰਥ ਦੀ ਡੂੰਘਾਈ ਵਿਚ ਉਤਰ ਕੇ ਪੜ੍ਹੋ, ਇਹ ਤੁਹਾਡੀ ਬਾਂਹ ਫੜ ਲਵੇਗੀ।"

ਭਾਈ ਹਰਿਆ ਰਾਮ ਜੀ ਗੁਟਕਾ ਲੈ ਕੇ ਚਲੇ ਗਏ। ਹਰ ਪਾਠ ਪਿੱਛੋਂ ਉਹ ਨਾਮ ਦੀ ਬਾਉਲੀ ਦੀ ਇਕ ਪਉੜੀ ਹੇਠਾਂ ਉਤਰਦੇ ਗਏ। ਡੂੰਘੇ ਹੁੰਦੇ ਗਏ। ਜਿਵੇਂ ਕੋਈ ਮਾਨਸਿਕ ਤੌਰ ਉੱਪਰ ਖੂਹ ਪੁੱਟ ਰਹੇ ਹੋਣ। ਮਿੱਟੀ ਦੀ ਤੈਹ ਪਾਰ ਕਰ ਗਏ। ਰੋੜਾਂ ਦੀ ਤੈਅ ਭੀ ਖਤਮ ਹੋ ਗਈ। ਰੇਤ ਦੇ ਭੀ ਹੇਠਾਂ ਲੱਥ ਗਏ। ਪਾਣੀ ਵਾਲੀ ਰੇਤਾ ਤਕ ਪਹੁੰਚ ਗਏ। ਭਾਈ ਹਰਿਆ ਰਾਮ ਜੀ ਸੁਖਮਨੀ ਸਾਹਿਬ ਜੀ ਦੇ ਬਾਗ਼ ਦਾ ਇਕ ਇਕ ਪੱਤਾ, ਇਕ ਇਕ ਟਾਹਣੀ, ਇਕ ਇਕ ਮੁੱਢ, ਇਕ ਇਕ ਡੋਡੀ, ਇਕ ਇਕ ਫੁੱਲ ਨੂੰ, ਇਕ ਇਕ ਫ਼ਲ ਨੂੰ ਬੜੇ ਧਿਆਨ ਨਾਲ ਵੇਖ ਰਹੇ ਸਨ। ਉਨ੍ਹਾਂ ਨੂੰ ਭਰੋਸਾ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਬਾਗ਼ ਦੇ ਕਿਸੇ ਬੂਟੇ ਦੇ ਹੇਠਾਂ ਜਾਂ ਕਿਸੇ ਬੂਟੇ ਦੇ ਉੱਪਰ ਬੈਠੇ ਹੋਏ ਹੋਣਗੇ।

ਇਕ ਦਿਨ ਭਾਈ ਹਰਿਆ ਰਾਮ ਜੀ ਸਵੇਰੇ ਉਠ ਕੇ ਬਾਣੀ ਨੂੰ ਪ੍ਰਤੱਖ ਗੁਰੂ ਜਾਣ

ਕੇ ਸਿਦਕ ਨਾਲ ਪੜ੍ਹਨ ਲੱਗ ਪਏ। ਜਦੋਂ ਪਹਿਲੀ ਹੀ ਅਸਟਪਦੀ ਦੇ ਅਠਵੇਂ ਪਦੇ ਨੂੰ ਪੜ੍ਹਿਆ ਤਾਂ ਭਾਈ ਮੱਖਣ ਸ਼ਾਹ ਲੁਬਾਣੇ ਵਾਂਗ ਕੂਕ ਉੱਠੇ 'ਮੇਰੀ ਬਾਂਹ ਫੜ ਲਈ', 'ਸੁਖਮਨੀ ਨੇ ਮੇਰੀ ਬਾਂਹ ਫੜ ਲਈ' ਮੇਰੀ ਬਾਂਹ ਉਸ ਨੇ ਫੜ ਲਈ ਹੈ, ਜੋ ਸਿਰ ਦੇਂਦਾ ਹੈ, ਪਰ ਬਾਂਹ ਨਹੀਂ ਛੱਡਦਾ। ਮੇਰੇ ਗੁਰੂ ਦੀ ਬੜੀ ਮਜ਼ਬੂਤ ਬਾਂਹ ਹੈ। ਇਹ ਕਲਜੁਗ ਨਾਲੋਂ ਤਕੜੀ ਬਾਂਹ ਹੈ। ਸਾਗਰ ਨਾਲੋਂ ਭੀ ਤਕੜੀ ਹੈ। ਤੁਫਾਨਾਂ ਤੋਂ ਭੀ ਬਲਵਾਨ ਹੈ।" ਇਹ ਕਹਿੰਦਿਆਂ ਕਹਿੰਦਿਆਂ ਮੇਰੇ ਕੋਲ ਆ ਗਏ। ਮੈਂ ਭਾਈ ਹਰਿਆ ਰਾਮ ਜੀ ਨੂੰ ਮੱਥਾ ਟੇਕਿਆ। ਉਹ ਘਬਰਾ ਉਠੇ ਅਤੇ ਬੋਲੇ:-

"ਬਾਬਿਓ, ਉਲਟੀ ਗੰਗਾ ਵਗਾਉਣ ਲੱਗੇ ਹੋ?"

ਮੈਂ ਹੱਥ ਜੋੜ ਕੇ ਕਿਹਾ, "ਭਾਈ ਹਰਿਆ ਰਾਮ ਜੀ ਸਿੱਖੀ ਹੈ ਹੀ ਉਲਟੀ ਗੰਗਾ। ਮੇਰੀ ਬਾਂਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਜੀ ਦਾ ਗੁਟਕਾ ਲਿਖਦਿਆਂ ਦੀ ਫੜੀ ਸੀ, ਤੁਹਾਡੀ ਬਾਂਹ ਸੁਖਮਨੀ ਸਾਹਿਬ ਪੜ੍ਹਦਿਆਂ ਦੀ ਫੜੀ ਹੈ। ਮੇਰੀ ਤਾਂ ਗੁਰੂ ਜੀ ਨੇ ਕੇਵਲ ਬਾਂਹ ਫੜੀ ਹੈ, ਤੁਹਾਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾਲ ਹੀ ਸੁਖਮਨੀ ਸਾਹਿਬ ਜੀ ਦੀ ਚਾਬੀ ਭੀ ਦੇ ਦਿੱਤੀ ਹੈ। ਤੁਹਾਡੇ ਰਾਹੀਂ ਇਹ ਕੁੰਜੀ ਸਭ ਸੰਗਤਾਂ ਪਾਸ ਪਹੁੰਚ ਜਾਵੇਗੀ। ਚਾਬੀਆਂ ਖਜ਼ਾਨਚੀ ਨੂੰ ਦਿੱਤੀਆਂ ਜਾਂਦੀਆਂ ਹਨ। ਤੁਸੀਂ ਪੋਤੇਦਾਰ ਹੋ।

ਭਾਈ ਹਰਿਆ ਰਾਮ ਜੀ ਦੀ ਸੱਜੀ ਬਾਂਹ ਹਮੇਸ਼ਾ ਉੱਚੀ ਰਹੀ। ਗੁਰੂ ਦੀ ਫੜੀ ਹੋਈ ਬਾਂਹ ਨੀਵੀਂ ਕਿਵੇਂ ਹੋ ਸਕਦੀ ਸੀ। ਸੱਠ ਸਾਲ ਤਕ ਉਹ ਉਨ੍ਹਾਂ ਲੋਕਾਂ ਨੂੰ ਸੁਖਮਨੀ ਸਾਹਿਬ ਜੀ ਦਾ ਲੜ ਫੜਾਉਂਦੇ ਰਹੇ, ਜਿਨ੍ਹਾਂ ਦੇ ਮਨ ਵਿਚ ਪ੍ਰਭੂ-ਪਿਆਰ ਦੀ ਭੁੱਖ ਅਤੇ ਪਿਆਸ ਲਗਦੀ ਰਹੀ।

ਅੱਜ ਭਾਈ ਹਰਿਆ ਰਾਮ ਜੀ ਜਦੋਂ ਚਾਰ ਸਿੱਖਾਂ ਦੇ ਮੋਢਿਆਂ ਉੱਪਰ ਅਸਵਾਰ ਹੋ ਕੇ ਏਥੇ ਆਏ ਤਾਂ ਉਹ ਪੂਰੇ ਜੀਉਂਦੇ ਸਨ, ਉਹ ਪੂਰੇ ਅਨੰਦ ਵਿਚ ਮੋਢਿਆਂ ਉੱਪਰ ਝੂਟੇ ਲੈਂਦੇ ਹੋਏ ਪੁੱਜੇ ਸਨ। ਉਨ੍ਹਾਂ ਦੀ ਬਾਂਹ ਪਹਿਲਾਂ ਵਾਂਗ ਉੱਚੀ ਸੀ। ਜਦੋਂ ਚਿਖ਼ਾ ਮਚ ਰਹੀ ਸੀ ਉਸ ਵੇਲੇ ਭੀ ਉਨ੍ਹਾਂ ਦੀ ਬਾਂਹ ਉੱਚੀ ਸੀ। ਉਹ ਦੁਨੀਆਂ ਵਿਚ ਬਾਣੀ ਦੇ ਪ੍ਰਚਾਰ ਦੀ ਸੇਵਾ ਕਰਦੇ ਕਰਦੇ ਦਰਗਾਹ ਵਲ ਨੂੰ ਬਾਂਹ ਲੁਡਾਂਦੇ ਜਾ ਰਹੇ ਸਨ। ਉਨ੍ਹਾਂ ਦਾ ਸਾਰਾ ਸਰੀਰ ਬਾਣੀ ਦਾ ਮੰਦਰ ਸੀ, ਨਾਮ ਦਾ ਮੰਦਰ ਸੀ। ਅਨਹਦ ਨਾਦ ਸੀ, ਪਰ ਉਪਕਾਰ ਦਾ ਉਮਾਹ ਸੀ। ਇਹ ਉਨ੍ਹਾਂ ਵਿੱਚੋਂ ਇਕ ਹਨ, ਜੋ ਮਰਨ ਪਿੱਛੋਂ ਭੀ ਜੀਉਂਦੇ ਹਨ, ਜਿਨ੍ਹਾਂ ਨੂੰ ਮਰਨ ਦੀ ਜਾਚ ਹੈ। ਜਿਨ੍ਹਾਂ ਦਾ ਜੀਉਣਾ ਸਫਲ ਹੈ।"

"ਬਾਬਾ ਜੀ! ਭਾਈ ਹਰਿਆ ਰਾਮ ਜੀ ਨੂੰ ਕੁੰਜੀ ਕਿਹੜੀ ਲੱਭੀ? ਸੁਖਮਨੀ ਸਾਹਿਬ ਜੀ ਦੀ ਕੁੰਜੀ ਕੀ ਹੈ? ਭਾਈ ਦਿਆਲ ਸਿੰਘ ਜੀ ਨੇ ਪੁੱਛਿਆ।

ਬਾਬਾ ਜੀ ਬੋਲੇ- ਜਿਸ ਪਦੇ ਵੱਲ ਉਹ ਇਸ਼ਾਰਾ ਕਰ ਗਏ ਹਨ, ਉਹੋ ਚਾਬੀ ਹੈ। ਇਸ ਨੂੰ ਸਮਝਣ ਲਈ ਪਹਿਲੇ ਕੁਝ ਪ੍ਰਸ਼ਨ ਕਰਨੇ ਪੈਣੇ ਹਨ।

ਭਗਤਾਂ ਨੂੰ ਜਨਮ ਦੇਣ ਵਾਲੀ ਕਿਹੜੀ ਸੁਭਾਗੀ ਅਤੇ ਸੁਲੱਖਣੀ ਕੁੱਖ ਹੈ?

ਵੇਦ ਕਿੱਥੋਂ ਪੈਦਾ ਹੋਏ ਹਨ?

ਕੁਰਾਨ ਸ਼ਰੀਫ ਕਿੱਥੋਂ ਪੈਦਾ ਹੋਇਆ ਹੈ?
ਪਵਿੱਤਰ ਬਾਈਬਲ ਨੂੰ ਜਨਮ ਦੇਣ ਵਾਲੀ ਕਿਹੜੀ ਮਾਤਾ ਹੈ?
ਬਾਣੀ ਕਿੱਥੋਂ ਪੈਦਾ ਹੋਈ ਹੈ?
ਸਿੱਧਾਂ ਨੂੰ ਸਿੱਧ ਕਿਸ ਨੇ ਬਣਾਇਆ?
ਦਾਤਿਆਂ ਨੂੰ ਦਾਤਾ ਕਿਸ ਨੇ ਸਥਾਪਿਤ ਕੀਤਾ?
ਜੋਗੀਆਂ ਨੂੰ ਜੋਗੀ ਕਿਸ ਨੇ ਕੀਤਾ?
ਜਤੀਆਂ ਨੂੰ ਜਤੀ ਕਿਸ ਨੇ ਬਣਾਇਆ?
ਧਰਤੀ ਕਿਸ ਦੇ ਸਹਾਰੇ ਹੈ?
ਸਾਰੇ ਕਾਰਨਾਂ ਦਾ ਵੱਡਾ ਕਾਰਨ ਕੌਣ ਹੈ?
ਸਾਰੇ ਆਕਾਰ ਕਿਸ ਨੇ ਬਣਾਏ ਹਨ?
ਨੀਚ ਲੋਕਾਂ ਦੀ ਵਿਸ਼ਵ ਭਰ ਵਿਚ ਪ੍ਰਸਿੱਧੀ ਕਰਵਾਉਣ ਵਾਲਾ ਕੌਣ ਹੈ?
ਕਬੀਰ ਸਾਹਿਬ ਜੀ ਨੇ ਭੀ ਕੁਝ ਸਵਾਲ ਆਪਣੀ ਬਾਣੀ ਵਿਚ ਕੀਤੇ ਹਨ:-
ਰਾਮ ਵੱਡਾ ਹੈ ਕਿ ਰਾਮ ਨੂੰ ਜਾਣਨ ਵਾਲਾ ਵੱਡਾ ਹੈ?
ਤੀਰਥ ਵੱਡਾ ਹੈ ਕਿ ਹਰੀ ਦਾ ਸੇਵਕ ਵੱਡਾ ਹੈ?
ਵੇਦ ਵੱਡਾ ਹੈ ਕਿ ਜਿੱਥੋਂ ਵੇਦ ਆਇਆ ਹੈ, ਉਹ ਅਸਥਾਨ ਵੱਡਾ ਹੈ?
ਮਨ ਵੱਡਾ ਹੈ ਕਿ ਜਿਸ ਨਾਲ ਮਨ ਮੰਨ ਕੇ ਹਮੇਸ਼ਾ ਲਈ ਟਿਕ ਜਾਵੇ, ਉਹ ਵੱਡਾ ਹੈ?
ਬਾਣੀ ਵਿਚ ਕਿਹਾ ਗਿਆ ਹੈ:- '*ਨਾਉ ਤੇਰਾ ਨਿਰੰਕਾਰੁ ਹੈ॥*'
ਨਿਰੰਕਾਰ ਸੱਚਖੰਡ ਵਿਚ ਵਸਦਾ ਹੈ।

ਸਾਰੇ ਜੀਵ-ਜੰਤਾਂ ਦਾ ਆਧਾਰ ਰੂਪ ਅਤੇ ਸਹਾਰਾ ਨਾਮ ਹੈ। ਨਿੱਕੀਆਂ-ਨਿੱਕੀਆਂ ਧਰਤੀਆਂ ਅਤੇ ਸਾਰੇ ਬ੍ਰਹਿਮੰਡ ਦਾ ਸਹਾਰਾ ਅਤੇ ਆਧਾਰ ਨਾਮ ਹੈ। ਸਾਰੀਆਂ ਸਿਮ੍ਰਿਤੀਆਂ, ਸਾਰੇ ਪੁਰਾਣ ਅਤੇ ਸਾਰੇ ਵੇਦ ਨਾਮ ਨੇ ਬਣਾਏ ਅਤੇ ਉਹੋ ਇਨ੍ਹਾਂ ਦਾ ਆਸਰਾ ਅਤੇ ਆਧਾਰ ਰੂਪ ਹੈ। ਹੇਠਲੇ ਅਤੇ ਉਪਰਲੇ ਸਾਰੇ ਪੁਲਾੜ ਨਾਮ ਨੇ ਪੈਦਾ ਕੀਤੇ ਹਨ ਅਤੇ ਨਾਮ ਹੀ ਇਨ੍ਹਾਂ ਦਾ ਸਹਾਰਾ ਅਤੇ ਆਧਾਰ ਹੈ।

ਬਾਣੀ ਅਨੁਸਾਰ ਖੰਭਾਂ ਵਾਲੇ ਸਾਰੇ ਪੰਛੀ ਨਾਮ ਜਪਦੇ ਹਨ। ਇਹ ਭੀ ਕਿਹਾ ਹੈ ਕਿ, ਮੈਂ ਉਨ੍ਹਾਂ ਸਾਰੇ ਪੰਛੀਆਂ ਦੇ ਉੱਪਰੋਂ ਜਾਨ ਵਾਰ ਦੇਵਾਂ, ਜਿਹੜੇ ਰੋੜੇ ਅਤੇ ਕੰਕਰਾਂ ਨਾਲ ਪੇਟ ਭਰਦੇ, ਜਿਨ੍ਹਾਂ ਦਾ ਵਾਸਾ ਜੰਗਲਾਂ ਅਤੇ ਬੀਆਬਾਨਾਂ ਵਿਚ ਹੈ, ਪਰ ਰੱਬ ਨੂੰ ਅੰਗ-ਸੰਗ ਜਾਣ ਕੇ ਉਸ ਦਾ ਸਿਮਰਨ ਕਰਦੇ ਹਨ।

ਮੈਂ ਉਨ੍ਹਾਂ ਸਾਰੇ ਚੁਪਾਇਆਂ ਤੋਂ ਭੀ ਕੁਰਬਾਨ ਜਾਂਦਾ ਹਾਂ, ਜਿਹੜੇ ਆਪਣੀ ਬੋਲੀ ਵਿਚ ਤੇਰਾ ਨਾਮ ਜਪਦੇ ਹਨ। ਮੈਂ ਜਲ ਵਿਚ ਰਹਿਣ ਵਾਲੀਆਂ ਬਤਾਲੀ ਲੱਖ ਜੋਨੀਆਂ ਦੇ ਸਦਕੜੇ ਜਾਂਦਾ ਹਾਂ, ਜੋ ਤੇਰੀ ਸਿਫਤ ਸਲਾਹ ਕਰਦੇ ਹਨ। ਤੈਨੂੰ ਧਰਤੀ ਅਰਾਧਦੀ ਹੈ, ਤੈਨੂੰ ਆਕਾਸ਼ ਆਰਾਧਦਾ ਹੈ। ਹੋਰ ਤਾਂ ਹੋਰ ਗਿੜਦੇ ਖੂਹ ਭੀ 'ਤੂੰ ਤੂੰ' ਦੀ ਧੁਨੀ ਲਾਉਂਦੇ ਹਨ। ਪੂਤਨਾ ਪੰਛੀ ਤੇਰੀ ਯਾਦ ਵਿਚ ਝੱਲਾ ਹੋਇਆ, ਦਿਨ ਰਾਤ, ਬਿਨਾਂ

ਸਾਹ ਲੈਣ ਤੋਂ 'ਤੂਹੀ ਤੂਹੀ, ਤੂਹੀ ਤੂਹੀ, ਤੂਹੀ ਤੂਹੀ, ਤੂਹੀ ਤੂਹੀ, ਤੂਹੀ ਤੂਹੀ, ਤੂਹੀ ਤੂਹੀ, ਤੂਹੀ ਤੂਹੀ, ਤੂਹੀ ਤੂਹੀ ਦੀ ਧੁਨੀ ਲਾਈ ਰੱਖਦਾ ਹੈ।

ਸਿਮਰਨ ਹੀ ਨਿਰੰਕਾਰ ਹੈ, ਸਿਮਰਨ ਵਿੱਚੋਂ ਹੀ ਭਗਤ ਜਨਮ ਲੈਂਦੇ ਹਨ। ਸਿਮਰਨ ਵਿੱਚੋਂ ਸਿੱਧ ਉਪਜਦੇ ਹਨ। ਸਿਮਰਨ ਹੀ ਜਤੀ ਬਣਾਉਂਦਾ ਹੈ ਅਤੇ ਸਿਮਰਨ ਵਿਚ ਦਾਤੇ ਜਨਮ ਲੈਂਦੇ ਹਨ। ਸਿਮਰਨ ਦੀ ਕੁੱਖ ਵਿੱਚੋਂ ਵੇਦ ਪੈਦਾ ਹੋਏ ਹਨ। ਸਿਮਰਨ ਨੇ ਹੀ ਸਾਰੇ ਪਵਿੱਤਰ ਗ੍ਰੰਥ ਪੈਦਾ ਕੀਤੇ ਹਨ। ਸਾਰੇ ਆਕਾਰ ਸਿਮਰਨ ਵਿੱਚੋਂ ਹੀ ਨਿਕਲੇ ਹਨ। ਸਾਰੇ ਕਾਰਨਾਂ ਦੀ ਲੰਮੀ ਲੜੀ ਸਿਮਰਨ ਵਿੱਚੋਂ ਨਿਕਲਦੀ ਹੈ। ਨੀਚਾਂ ਨੂੰ ਉੱਚਾ ਕਰ ਕੇ ਸਾਰੇ ਸੰਸਾਰ ਵਿਚ ਪ੍ਰਸਿੱਧ ਕਾਰਨ ਵਾਲਾ ਸਿਮਰਨ ਹੈ।

ਸਿਮਰਨ ਕੇਵਲ ਇਕ ਸ਼ਬਦ ਨਹੀਂ, ਕੇਵਲ ਚਾਰ ਅੱਖਰ ਨਹੀਂ ਇਹੋ ਹੀ ਸਭ ਕੁਝ ਹੈ, ਇਸ ਤੋਂ ਹੋਰ ਕੋਈ ਵੱਖਰੀ ਹਸਤੀ ਨਹੀਂ ਹੈ। ਰੋਟੀ ਚਬਾਇਆਂ ਮੂੰਹ ਦੀਆਂ ਗ੍ਰੰਥੀਆਂ ਵਿੱਚੋਂ ਖੰਡਾ (ਪਾਚਨਿਕ ਰਸ) ਪੈਦਾ ਹੋ ਜਾਂਦੀ ਹੈ। ਸਿਮਰਨ ਵਿੱਚੋਂ ਅੰਮ੍ਰਿਤ ਦੀਆਂ ਧਾਰਾਂ ਵਗਣ ਲੱਗ ਪੈਂਦੀਆਂ ਹਨ, ਭਗਤ ਅੰਮ੍ਰਿਤ ਦੇ ਬੁਰਕੇ ਛਕਦੇ ਹਨ। ਰਸਨਾ ਸਿਮਰਨ ਨਾਲ ਗੀਧੀ ਜਾਂਦੀ ਹੈ। ਜ਼ੁਬਾਨ ਬੜੀ ਸ਼ਕਤੀ-ਸ਼ਾਲੀ ਹੈ। ਇਹ ਅਣਡਿੱਠਿਆਂ ਨੂੰ ਵਰਣਨ ਕਰ ਸਕਦੀ ਹੈ, ਪਰ ਇਹ ਨਾਮ ਦੇ ਸਵਾਦ ਨੂੰ ਦੱਸਣ ਵੇਲੇ ਗੂੰਗੀ ਬਣ ਜਾਂਦੀ ਹੈ।

ਨਾਮ ਖੁਮਾਰੀ ਦਿਨ ਰਾਤ ਚੜ੍ਹੀ ਰਹਿੰਦੀ ਹੈ, ਇਹ ਇਕ ਸਚਿਆਈ ਹੈ। ਇਹ ਇਕ ਸੱਚਾ ਅਨੁਭਵ ਹੈ। ਨਾਮ-ਰਸ ਵਾਲੇ ਨੂੰ ਹੋਰ ਸਾਰੇ ਰਸ ਫਿੱਕੇ ਲੱਗਣ ਲੱਗ ਜਾਂਦੇ ਹਨ। ਨਾਮ ਬਿਨਾ ਦਿੱਬ-ਦ੍ਰਿਸ਼ਟੀ ਨਹੀਂ ਪੈਦਾ ਹੁੰਦੀ। ਦਿੱਬ-ਦ੍ਰਿਸ਼ਟੀ ਕੀ ਹੈ? ਨਾਮ ਦਾ ਅੱਖ ਰਾਹੀਂ ਪ੍ਰਗਟ ਹੋਣਾ। ਵਾਕ ਸਤਾ ਕੀ ਹੈ? ਨਾਮ ਦਾ ਰਸਨਾ ਨਾਲ ਓਤ-ਪੋਤ ਹੋ ਜਾਣਾ।

ਅੰਤਰਯਾਮਤਾ ਕੀ ਹੈ? ਸਰਬ-ਵਿਆਪਕ ਸਿਮਰਨ ਨਾਲ ਸਾਂਝ। ਬ੍ਰਹਮ ਗਿਆਤਾ ਕੀ ਹੈ? ਸਾਰੇ ਬ੍ਰਹਿਮੰਡ ਦੀ ਚੂਲ, ਨਾਮ ਦੀ ਸੋਝੀ ਹੋ ਜਾਣੀ।

ਭਗਤ ਕਬੀਰ ਜੀ ਆਪਣੇ ਪ੍ਰਸ਼ਨਾਂ ਵਿਚ ਨਾਮ ਅਤੇ ਨਾਮੀ ਦੋਹਾਂ ਦੀ ਰਲੀ-ਮਿਲੀ ਗੱਲ ਕਰਦੇ ਹਨ:-

ਰਾਮ ਨਾਲੋਂ ਰਾਮ ਨੂੰ ਜਾਣਨ ਵਾਲਾ ਵੱਡਾ ਹੈ।
ਰਾਮ ਦੀ ਹੋਂਦ, ਰਾਮ ਨੂੰ ਜਾਣਨ ਵਾਲਿਆਂ ਨੇ ਪੈਦਾ ਕੀਤੀ।
ਰਾਮ ਦੀ ਗੱਲ ਪਰਾ-ਸਰੀਰਕ ਹੈ।
ਉਹ ਕੋਈ ਭੌਤਕ ਵਸਤੂ ਨਹੀਂ ਹੈ।
ਨਿੱਜੀ ਅਨੁਭਵ ਦਾ ਸਰਮਾਇਆ ਹੈ।
ਵੇਦ ਛੋਟਾ ਹੈ, ਜਿੱਥੋਂ ਵੇਦ ਆਇਆ ਹੈ, ਉਹ ਥਾਂ ਵੱਡਾ ਹੈ।
ਵੇਦ ਸਿਮਰਨ ਵਿੱਚੋਂ ਹੋਏ ਹਨ।
ਵੇਦ ਦਾ ਬੀਜ ਸਿਮਰਨ ਦੀ ਧਰਤੀ ਵਿਚ ਪੈਦਾ ਹੁੰਦਾ ਹੈ।
ਸਾਰੇ ਬੂਟਿਆਂ ਨਾਲੋਂ ਧਰਤੀ ਵੱਡੀ ਹੈ।

ਧਰਤੀ ਬੂਟਿਆਂ ਦੀ ਮਾਂ ਹੈ।
ਮਨ ਛੋਟਾ ਹੈ, ਜਿਸ ਨਾਲ ਮਨ ਮੰਨ ਜਾਵੇ, ਉਹ ਵੱਡਾ ਹੈ।
ਸਿਮਰਨ ਵਾਲੇ ਦੇ ਸਾਰੇ ਨਾਸਨ-ਭਾਜਨ ਥੱਕ ਜਾਂਦੇ ਹਨ।
ਹਰੀ ਨੂੰ ਜਾਣਨ ਪਿੱਛੋਂ ਹੀ ਮਨ ਮੰਨਦਾ ਹੈ।
ਹਰੀ ਦਾ ਸਰੂਪ ਕੀ ਹੈ?
ਸਿਮਰਨ ਹੀ ਨਿਰੰਕਾਰ ਹੈ, ਨਾਮ ਹੀ ਨਿਰੰਕਾਰ ਹੈ।
ਬ੍ਰਹਮਾ ਛੋਟਾ ਹੈ।
ਬ੍ਰਹਮਾ ਨੂੰ ਪੈਦਾ ਕਰਨ ਵਾਲਾ ਵੱਡਾ ਹੈ।
ਬ੍ਰਹਮਾ ਕਿੱਥੋਂ ਪੈਦਾ ਹੋਇਆ?
ਸਿਮਰਨ ਵਿੱਚੋਂ।
ਸਿਮਰਨ ਨੇ ਬ੍ਰਹਮਾ ਨੂੰ ਪੈਦਾ ਕੀਤਾ ਹੈ।
ਪੰਜਾਬੀ ਦੀ ਇਕ ਅਖੌਤ ਹੈ:
'ਰੱਬ ਨੇ ਦਿੱਤੀਆਂ ਗਾਜਰਾਂ, ਵਿਚੇ ਰੰਬਾ ਰੱਖ'

ਰੰਬਾ ਹੀ ਗਾਜਰਾਂ ਦਾ ਵਾਧਾ ਹੈ, ਰੰਬਾ ਹੀ ਗਾਜਰਾਂ ਦੀ ਬਰਕਤ ਹੈ। ਰੰਬਾ ਚਲਾਉਣਾ ਕੋਈ ਖੁਸ਼ਕ ਕੰਮ ਨਹੀਂ। ਨਾਲ-ਨਾਲ ਮਿੱਠੀਆਂ ਗਾਜਰਾਂ ਦੀ ਪ੍ਰਾਪਤੀ ਹੈ। ਰੰਬਾ ਗਾਜਰਾਂ ਦੇ ਖੇਤ ਵਿਚ ਹੀ ਰਹਿਣਾ ਚਾਹੀਦਾ ਹੈ। ਰੰਬਾ ਕਦੇ ਭੀ ਰੁਕਣਾ ਨਹੀਂ ਚਾਹੀਦਾ। ਇਹ ਅੱਠ ਪਹਿਰ ਚਲਦਾ ਰਹਿਣਾ ਚਾਹੀਦਾ ਹੈ। ਚੱਲਦੇ ਰੰਬੇ ਦੀ ਧਾਰਾ ਆਪਣੇ ਆਪ ਤਿੱਖੀ ਹੋ ਜਾਂਦੀ ਹੈ। ਚਲਦੇ ਰੰਬੇ ਨੂੰ ਕਦੀ ਜੰਗ ਨਹੀਂ ਲੱਗਦਾ। ਸਿਮਰਨ ਨਾਲ ਕੋਈ ਵਿਘਨ ਨਹੀਂ ਪੈਂਦਾ। ਸਿਮਰਨ ਸ਼ਹਿਦ ਦੀ ਨਦੀ ਹੈ, ਇਹ ਪ੍ਰਵਾਹ ਰੂਪ ਹੈ। ਇਹ ਕਦੇ ਖੜੋਂਦਾ ਨਹੀਂ, ਇਹ ਅਣਥੱਕ ਹੈ, ਕਦੇ ਭੀ ਥੱਕ ਕੇ ਸਾਹ ਨਹੀਂ ਲੈਂਦਾ। ਸਾਰੀ ਸ਼ਕਤੀ ਵਗਦੇ ਪਾਣੀ ਵਿਚ ਹੁੰਦੀ ਹੈ। ਖੜੋਤਾ ਪਾਣੀ ਨਿਰਬਲ ਹੁੰਦਾ ਹੈ, ਵਗਦਾ ਪਾਣੀ ਬਿਜਲੀ ਪੈਦਾ ਕਰਦਾ ਹੈ। ਸਿਮਰਨ ਸਮਰੱਥ ਹੈ। ਸਿਮਰਨ ਹੀ ਪਾਰਸ ਕਲਾ ਹੈ। ਸਿਮਰਨ ਹੀ ਪਾਰ ਉਤਾਰਾ ਹੈ।

ਸਿਮਰਨ ਹੀ ਕਾਰਜਾਂ ਦਾ ਮਹਾਂ-ਕਾਰਜ ਹੈ। ਸੰਸਾਰ ਵਿਚ ਸਿਮਰਨ ਦਾ ਕਾਰਜ ਰਚਿਆ ਹੋਇਆ ਹੈ। ਸਿਮਰਨ ਹੀ ਅਨੰਦ ਕਾਰਜ ਹੈ। ਸਿਮਰਨ ਹੀ ਲਾੜਾ ਹੈ, ਹੋਰ ਸਾਰੀ ਲੋਕਾਈ ਜਾਂਞੀ ਮਾਂਞੀ ਹੈ। ਸਿਮਰਨ ਨਿਰੀ ਗੱਲ ਨਹੀਂ। ਇਹ ਦਰਗਾਹ ਦਾ ਸੱਚ ਹੈ, ਇਹ ਵਿਸ਼ਵ ਦਾ ਵਿਧਾਨ ਹੈ, ਰਾਜ ਦਾ ਸਿੱਕਾ ਹੈ। ਪ੍ਰਵਾਨਗੀ ਦੀ ਮੋਹਰ ਹੈ।

ਨਿਰੰਕਾਰ ਸਿਮਰਨ ਵਿਚ ਵਸਦਾ ਹੈ, ਇਹੋ ਬਾਣੀ ਦੀ ਮਾਸਟਰ ਚਾਬੀ ਹੈ। ਮਾਸਟਰ ਕੁੰਜੀ ਨਾਲ ਸਾਰੇ ਤਾਲੇ ਖੁੱਲ੍ਹ ਜਾਂਦੇ ਹਨ। ਸਿਮਰਨ ਹੀ ਮਿਲਾਪ ਹੈ। ਸਿਮਰਨ ਕੋਈ ਸਾਧਨ ਨਹੀਂ ਹੈ। ਇਹੋ ਮੰਜ਼ਿਲ ਦੀ ਪ੍ਰਾਪਤੀ ਹੈ। ਸਿਮਰਨ ਗਤੀ ਹੈ, ਸਿਮਰਨ ਜਾਗਦੀ ਜਿੰਦ ਹੈ। ਮਘਦੀ ਚਿਣਗ ਹੈ, ਭਖਦਾ ਜੀਵਨ ਹੈ।

ਗੁਰਮਤਿ ਪ੍ਰਕਾਸ਼, ਮਈ ੧੯੮੮

■

# ਹਰਿ ਨ ਸੇਵਹਿ ਤੇ ਹਰਿ ਤੇ ਦੂਰਿ

*-ਡਾ. ਪਰਮਜੀਤ ਕੌਰ**

ਅਗਮ ਅਗੋਚਰ, ਸਰਬ-ਵਿਆਪਕ, ਸਰਬ-ਸ਼ਕਤੀਮਾਨ ਅਕਾਲ ਪੁਰਖ ਸਾਰੇ ਦੇਸ਼ਾਂ, ਸਾਰੇ ਭਵਨਾਂ, ਪਾਣੀ, ਧਰਤੀ ਅਤੇ ਪੁਲਾੜ ਵਿਚ ਹਰ ਥਾਂ ਵੱਸ ਰਿਹਾ ਹੈ। ਉਹ ਕੀੜੀ, ਹਾਥੀ ਅਤੇ ਪੱਥਰਾਂ ਵਿਚ ਵੱਸਦੇ ਜੰਤਾਂ ਵਿਚ ਮੌਜੂਦ ਹੈ। ਉਹ ਕਿਸੇ ਜੀਵ ਤੋਂ ਦੂਰ ਨਹੀਂ ਹੈ। ਸਭ ਜੀਵਾਂ ਦੇ ਨਾਲ ਵੱਸਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਅਕਾਲ ਪੁਰਖ ਦੀ ਇਸ ਮਹਿਮਾ ਦਾ ਬਖਾਨ ਕਰ ਰਹੇ ਹਨ:

*-ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ॥*
*ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ॥ (ਪੰਨਾ ੪੫੮)*
*-ਲਾਲ ਲਾਲ ਮੋਹਨ ਗੋਪਾਲ ਤੂ॥*
*ਕੀਟ ਹਸਤਿ ਪਾਖਾਣ ਜੰਤ ਸਰਬ ਮੈ ਪ੍ਰਤਿਪਾਲ ਤੂ॥੧॥ਰਹਾਉ॥*
*ਨਹ ਦੂਰਿ ਪੂਰਿ ਹਜੂਰਿ ਸੰਗੇ॥ ਸੁੰਦਰ ਰਸਾਲ ਤੂ॥੧॥*
*ਨਹ ਬਰਨ ਬਰਨ ਨਹ ਕੁਲਹ ਕੁਲ॥ ਨਾਨਕ ਪ੍ਰਭ ਕਿਰਪਾਲ ਤੂ॥ (ਪੰਨਾ ੧੨੩੧)*

ਜੀਵ ਦੀ ਪਰਮਾਤਮਾ ਦੇ ਨਾਲ ਬੜੇ ਨੇੜੇ ਦੀ ਸਾਂਝ ਹੈ। ਸਾਡੀਆਂ ਨਿੱਤ ਦੀਆਂ ਕ੍ਰਿਆਵਾਂ ਇਸ ਸਾਂਝ ਨੂੰ ਦਰਸਾਉਂਦੀਆਂ ਹਨ। ਅਕਾਲ ਪੁਰਖ ਸਦਾ ਅੰਗ-ਸੰਗ ਹੈ। ਉਹ ਕੋਈ ਥਾਂ ਨਹੀਂ ਜਿੱਥੇ ਪ੍ਰਭੂ ਕੋਲੋਂ ਬਚਿਆ ਜਾ ਸਕੇ। ਪ੍ਰਭੂ ਕੋਲੋਂ ਲੁਕ ਕੇ ਕੋਈ ਕੰਮ ਨਹੀਂ ਕੀਤਾ ਜਾ ਸਕਦਾ:

*-ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ॥*
*(ਪੰਨਾ ੧੭੦)*
*-ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ॥ (ਪੰਨਾ ੫੪੭)*
*-ਨਿਕਟਿ ਜੀਅ ਕੈ ਸਦ ਹੀ ਸੰਗਾ॥ ਕੁਦਰਤਿ ਵਰਤੈ ਰੂਪ ਅਰੁ ਰੰਗਾ॥*
*(ਪੰਨਾ ੩੭੬)*

ਉਸ ਦੀ ਹੀ ਕਲਾ ਸਭ ਰੂਪਾਂ ਵਿਚ, ਸਭ ਰੰਗਾਂ ਵਿਚ ਕੰਮ ਕਰ ਰਹੀ ਹੈ:

*ਨਹ ਦੂਰਿ ਸਦਾ ਹਦੂਰਿ ਠਾਕੁਰੁ ਦਹ ਦਿਸ ਪੂਰਨੁ ਸਦ ਸਦਾ॥ (ਪੰਨਾ ੪੫੭)*

ਸਦਾ ਨੇੜੇ ਤੇ ਅੰਗ-ਸੰਗ ਵੱਸਦੇ ਅਕਾਲ ਪੁਰਖ ਦੀ ਹੋਂਦ ਦਾ ਅਨੁਭਵ ਹਰੇਕ ਮਨੁੱਖ ਨੂੰ ਨਹੀਂ ਹੁੰਦਾ। ਜੀਵ ਪਰਮਾਤਮਾ ਨੂੰ ਆਪਣੇ ਤੋਂ ਦੂਰ ਵੱਸਦਾ ਪ੍ਰਤੀਤ ਕਰਦਾ ਹੈ *ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ* ਇਸ ਲਈ ਜੀਵ ਬਾਹਰ ਭਟਕਦਾ ਫਿਰਦਾ ਹੈ ਅਤੇ ਫੋਕਟ ਕਰਮ-ਕਾਂਡਾਂ ਵਿਚ ਫਸਿਆ ਰਹਿੰਦਾ ਹੈ। ਗੁਰੂ ਸਾਹਿਬ ਸਮਝਾਉਂਦੇ ਹਨ

*ਮਕਾਨ ਨੰ: ੬੨੦, ਗਲੀ ਨੰਬਰ-੧, ਛੋਟੀ ਲਾਈਨ, ਸੰਤਪੁਰਾ, ਯਮੁਨਾਨਗਰ, ਹਰਿਆਣਾ-੧੩੫੦੦੧

ਕਿ ਜਿਸ ਤਰ੍ਹਾਂ ਦੁਹਾਗਣ ਇਸਤਰੀ ਆਪਣੇ ਸਰੀਰ ਦਾ ਤਾਂ ਸ਼ਿੰਗਾਰ ਕਰਦੀ ਹੈ ਪਰ ਅਸਲ ਵਿਚ ਪਤੀ-ਪਿਆਰ ਨੂੰ ਪ੍ਰਾਪਤ ਨਹੀਂ ਕਰ ਸਕਦੀ, ਇਸੇ ਤਰ੍ਹਾਂ ਵਿਖਾਵੇ ਦੇ ਧਾਰਮਿਕ ਕਰਮ ਕਰਦਾ ਹੋਇਆ ਮਨਮੁਖ ਪ੍ਰਭੂ ਦੀ ਨੇੜਤਾ ਪ੍ਰਾਪਤ ਨਹੀਂ ਕਰ ਸਕਦਾ:

*ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ॥*
*ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ॥*
*ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ॥* *(ਪੰਨਾ ੩੧)*

ਅਸਲ ਵਿਚ ਪਰਮਾਤਮਾ ਦੀ ਸੇਵਾ-ਭਗਤੀ ਨਾ ਕਰਨੀ ਹੀ ਵਿਛੋੜੇ ਦਾ ਮੁੱਖ ਕਾਰਨ ਹੈ:

*ਹਰਿ ਨ ਸੇਵਹਿ ਤੇ ਹਰਿ ਤੇ ਦੂਰਿ॥*
*ਦਿਸੰਤਰੁ ਭਵਹਿ ਸਿਰਿ ਪਾਵਹਿ ਧੂਰਿ॥* *(ਪੰਨਾ ੧੧੭੨)*

ਪਰਮਾਤਮਾ ਦੀ ਸੇਵਾ ਕੀ ਹੈ ਅਤੇ ਉਹ ਕਿਵੇਂ ਕੀਤੀ ਜਾਵੇ? ਤਾਂਕਿ ਅਕਾਲ ਪੁਰਖ ਦੀ ਨੇੜਤਾ ਪ੍ਰਾਪਤ ਹੋ ਜਾਏ:

*ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ॥*
*(ਪੰਨਾ ੨੩੮)*

ਗੁਰੂ ਸਾਹਿਬ ਸਮਝਾ ਰਹੇ ਹਨ ਕਿ ਅਕਾਲ ਪੁਰਖ ਦੇ ਨਾਮ ਦਾ ਸਿਮਰਨ ਹੀ ਪ੍ਰਭੂ ਦੀ ਸੇਵਾ ਹੈ:

*ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥* *(ਪੰਨਾ ੩੦੦)*

ਗੁਰੂ ਜੀ ਸਮਝਾਉਂਦੇ ਹਨ ਕਿ ਅਕਾਲ ਪੁਰਖ ਦਾ ਨਾਮ ਸਿਮਰਦਾ ਰਹੋ, ਅਕਾਲ ਪੁਰਖ ਦਾ ਧਿਆਨ ਧਰਦਾ ਰਹੋ, ਬੇਅੰਤ ਪਰਮਾਤਮਾ ਕਦੇ ਵੀ ਮਨ ਤੋਂ ਨਾ ਵਿਸਰੇ, ਤਾਂ ਅਨੁਭਵ ਹੋਵੇਗਾ ਕਿ ਪਰਮਾਤਮਾ ਤੇਰੇ ਨਾਲ ਹੀ ਵੱਸਦਾ ਹੈ:

*-ਸੋ ਪ੍ਰਭੁ ਨੇਰੈ ਹੂ ਤੇ ਨੇਰੈ॥*
*ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ॥* *(ਪੰਨਾ ੫੩੦)*
*-ਸਿਮਰਤ ਸਿਮਰਤ ਸਿਮਰੀਐ ਸੋ ਪੁਰਖੁ ਦਾਤਾਰੁ॥*
*ਮਨ ਤੇ ਕਬਹੁ ਨ ਵੀਸਰੈ ਸੋ ਪੁਰਖੁ ਅਪਾਰੁ॥* *(ਪੰਨਾ ੮੧੪)*

ਅਕਾਲ ਪੁਰਖ ਰੂਪ-ਰੰਗ ਤੋਂ ਰਹਿਤ ਹੈ। ਉਸ ਨੂੰ ਵੇਖਿਆ ਨਹੀਂ ਜਾ ਸਕਦਾ। ਅਜਿਹੇ ਵਿਚ ਉਸ ਦੀ ਉਸਤਤ ਕਿਵੇਂ ਕੀਤੀ ਜਾ ਸਕਦੀ ਹੈ? ਉਸ ਦਾ ਨਾਮ ਕਿਵੇਂ ਸਿਮਰਿਆ ਜਾ ਸਕਦਾ ਹੈ? ਗੁਰੂ ਸਾਹਿਬ ਸਮਝਾਉਂਦੇ ਹਨ ਕਿ ਗੁਰੂ-ਸ਼ਬਦ ਦੀ ਵਿਚਾਰ ਕਰ ਕੇ ਹੀ ਪਰਮਾਤਮਾ ਬਾਰੇ ਗਿਆਨ ਪ੍ਰਾਪਤ ਕੀਤਾ ਜਾ ਸਕਦਾ ਹੈ। ਗਿਆਨ ਹੀਣ ਤਾਂ ਅਗਿਆਨਤਾ ਦੀ ਹੀ ਕਮਾਈ ਕਰਦੇ ਹਨ। ਜੇਕਰ ਸਤਿਗੁਰੂ ਦੇ ਸ਼ਬਦ ਨੂੰ ਪਛਾਣੀਏ ਤੇ ਸਮਝੀਏ ਤਾਂ ਹੀ ਹਰਿ ਦਾ ਨਾਮ ਮਨ ਵਿਚ ਵੱਸਦਾ ਹੈ:

*ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ॥*

*ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ॥*
*ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ॥* *(ਪੰਨਾ ੬੪੬)*

ਹਰਿ-ਨਾਮ ਨੂੰ ਅੰਦਰ ਵਸਾਉਣ ਲਈ ਸ਼ਬਦ ਦੀ ਕਮਾਈ ਜ਼ਰੂਰੀ ਹੈ:

*ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ॥* *(ਪੰਨਾ ੫੦੯)*

ਜਿਹੜੇ ਜੀਵ ਹਿਰਦੇ ਵਿਚ ਪ੍ਰੇਮ ਰੱਖ ਕੇ ਗੁਰੂ-ਸ਼ਬਦ ਵਿਚ ਜੁੜ ਕੇ ਗੁਰਮਤਿ ਅਨੁਸਾਰ ਤੁਰਦੇ ਹੋਏ ਹਰ ਵੇਲੇ ਸਦਾ-ਥਿਰ ਅਕਾਲ ਪੁਰਖ ਦੇ ਗੁਣ ਗਾਉਂਦੇ ਹਨ, ਉਹ ਸੋਹਣੇ ਜੀਵਨ ਵਾਲੇ ਬਣ ਜਾਂਦੇ ਹਨ ਅਤੇ ਪਰਮਾਤਮਾ ਦੀ ਕਿਰਪਾ ਪ੍ਰਾਪਤ ਕਰ ਲੈਂਦੇ ਹਨ:

*ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ॥*
*ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ॥*
*ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ॥* *(ਪੰਨਾ ੫੯੯)*

ਬਹੁਤ ਸਾਰੇ ਮਨੁੱਖ ਅੰਮ੍ਰਿਤ ਵੇਲੇ ਉੱਠਦੇ ਹਨ। ਨਿਤਨੇਮ ਦੀਆਂ ਬਾਣੀਆਂ ਦਾ ਪਾਠ ਵੀ ਕਰਦੇ ਹਨ; ਵਾਹਿਗੁਰੂ ਗੁਰੂ-ਮੰਤਰ ਦੇ ਜਾਪ ਵਿਚ ਮਨ ਨੂੰ ਜੋੜਨ ਦਾ ਯਤਨ ਕਰਦੇ ਹਨ, ਪਰ ਫਿਰ ਵੀ ਇਹੀ ਕਹਿੰਦੇ ਸੁਣੇ ਜਾਂਦੇ ਹਨ ਕਿ ਉਨ੍ਹਾਂ ਦਾ ਮਨ ਟਿਕਦਾ ਨਹੀਂ, ਸਦਾ ਭਟਕਦਾ ਰਹਿੰਦਾ ਹੈ ਅਤੇ ਮਾਨਸਿਕ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਇਸ ਦਾ ਕਾਰਨ ਇਹੀ ਹੈ ਕਿ ਗੁਰਬਾਣੀ ਦਾ ਪਾਠ ਕਰਦੇ ਹੋਏ ਜੋ ਉਚਾਰਿਆ ਜਾ ਰਿਹਾ ਹੈ ਉਸ ਨੂੰ ਸਮਝਿਆ ਨਹੀਂ ਜਾਂਦਾ, ਉਸ ਦੀ ਵਿਚਾਰ ਨਹੀਂ ਕੀਤੀ ਜਾਂਦੀ। ਇਸੇ ਤਰ੍ਹਾਂ ਅਕਾਲ ਪੁਰਖ ਦੇ ਨਾਮ ਦਾ ਜਾਪ ਕਰਦੇ ਸਮੇਂ ਪਰਮਾਤਮਾ ਦੇ ਗੁਣਾਂ ਨੂੰ ਅੰਦਰ ਵਸਾਇਆ ਨਹੀਂ ਜਾਂਦਾ, ਪਰਮਾਤਮਾ ਦਾ ਨਾਮ ਅੰਦਰ ਵੱਸਦਾ ਨਹੀਂ। ਇਹੀ ਨਹੀਂ ਮਨ ਸਾਰਾ ਦਿਨ ਮਾਇਆਵੀ ਸੁਖ, ਸੋਭਾ, ਵਡਿਆਈਆਂ ਅਤੇ ਉੱਚ-ਪਦਵੀਆਂ ਦੇ ਚੱਕਰ ਵਿਚ ਉਲਝਿਆ ਰਹਿੰਦਾ ਹੈ, ਇਸ ਲਈ ਮਨ ਦੀ ਇਕਾਗ੍ਰਤਾ ਨਹੀਂ ਬਣਦੀ। ਬਹੁਤੇ ਧਨ, ਮਾਇਆ, ਮਾਣ ਅਤੇ ਵਡਿਆਈਆਂ ਦੀ ਚਾਹਤ, ਚਿੰਤਾ, ਫਿਕਰ, ਤਨਾਓ ਅਤੇ ਈਰਖਾ-ਦ੍ਵੈਸ਼ ਦਾ ਕਾਰਨ ਬਣਦੀ ਹੈ ਅਤੇ ਮਨ ਨੂੰ ਭਟਕਾਉਂਦੀ ਹੈ। ਜਿੰਨਾ ਚਿਰ ਮਨੁੱਖ ਆਪਣੇ ਆਪ ਨਾਲ ਜੁੜਿਆ ਰਹਿੰਦਾ ਹੈ; ਇਹ ਮੈਂ ਕੀਤਾ ਹੈ, ਇਹ ਮੈਂ ਕਰਦਾ ਹਾਂ, ਦੀ ਭਾਵਨਾ ਹੈ, ਹਉਮੈਂ ਹੈ, ਆਪਣੇ ਆਪ ਪ੍ਰਤੀ ਕਰਤਾਪਨ ਦਾ ਅਹਿਸਾਸ ਹੈ, ਨਿਮਰਤਾ ਦੀ ਘਾਟ ਬਣੀ ਰਹਿੰਦੀ ਹੈ, ਮਨ ਦੀ ਇਕਾਗ੍ਰਤਾ ਨਹੀਂ ਬਣਦੀ, ਮਨ ਵਿਚ ਅਕਾਲ ਪੁਰਖ 'ਤੇ ਪੂਰਾ ਭਰੋਸਾ ਬਣਦਾ ਅਤੇ ਪਰਮਾਤਮਾ ਦੂਰ ਭਾਸਦਾ ਹੈ:

*-ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ॥*
*(ਪੰਨਾ ੫੬੪)*

*-ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ॥*

*ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ॥*
*ਸਤਿਗੁਰੁ ਪਿਆਰਾ ਨ ਲਗਈ ਮਨਹਠਿ ਆਵੈ ਜਾਇ॥* (ਪੰਨਾ ੧੨੪੬)

ਨਾਮ ਨੂੰ ਅੰਦਰ ਵਸਾਉਣ ਲਈ ਮਨ ਦੀ ਇਕਾਗਰਤਾ ਬਹੁਤ ਜ਼ਰੂਰੀ ਹੈ ਅਤੇ ਇਕਾਗਰਤਾ ਲਈ ਗੁਰੂ-ਸ਼ਬਦ ਦੀ ਵਿਚਾਰ ਅਤੇ ਗੁਰਮਤਿ ਅਨੁਸਾਰ ਜੀਵਨ-ਜਾਚ ਬਣਾਉਣੀ ਲਾਜ਼ਮੀ ਹੈ। ਗੁਰੂ ਸਾਹਿਬ ਸਮਝਾਉਂਦੇ ਹਨ ਕਿ ਮਨ ਨੂੰ ਵੱਸ ਵਿਚ ਕਰ ਅਤੇ ਵਿੰਗੀਆਂ-ਟੇਢੀਆਂ ਗੱਲਾਂ ਛੱਡ ਕੇ ਗੁਰੂ ਦੇ ਸ਼ਬਦ ਨੂੰ ਸਮਝ:

*. . . ਏਹੁ ਮਨੁ ਇਕਤੁ ਘਰਿ ਆਣਿ॥*
*ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ॥* (ਪੰਨਾ ੬੪੬)

ਗੁਰੂ-ਸ਼ਬਦ ਦੀ ਵਿਚਾਰ ਕਰਨ ਨਾਲ ਮਨ ਗੁਰਮੁਖਾਂ ਦੀ ਸੰਗਤ ਲੋਚਦਾ ਹੈ ਅਤੇ ਅੱਠੇ ਪਹਿਰ ਪਰਮਾਤਮਾ ਨਾਲ ਜੁੜੇ ਰਹਿਣ ਦਾ ਯਤਨ ਕਰਦਾ ਹੈ। ਇਸ ਤਰ੍ਹਾਂ ਕਰਨ ਨਾਲ ਆਪਣੇ ਆਪ ਨੂੰ ਪਰਖਣ ਦੀ ਜਾਚ ਆ ਜਾਂਦੀ ਹੈ। ਅਕਾਲ ਪੁਰਖ ਨਾਲ ਜੁੜਨ ਲਈ ਆਪੇ ਦੀ ਪੜਤਾਲ ਬਹੁਤ ਜ਼ਰੂਰੀ ਹੈ:

*ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ॥*
*ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ॥* (ਪੰਨਾ ੮੫੪)

ਮਨ ਦੀ ਚੰਚਲਤਾ, ਮਾਇਆ ਦਾ ਮੋਹ, ਵੱਖਰਾਪਨ, ਮੇਰ-ਤੇਰ ਆਦਿਕ ਔਗੁਣ ਗੁਰਮਤਿ-ਮਾਰਗ 'ਤੇ ਤੁਰਨ ਨਾਲ ਹੌਲੀ-ਹੌਲੀ ਸਮਾਪਤ ਹੋ ਜਾਂਦੇ ਹਨ, ਪ੍ਰਭੂ 'ਤੇ ਭਰੋਸਾ ਬਣ ਜਾਂਦਾ ਹੈ। ਮਨੁੱਖ ਬਾਹਰਲੀ ਦੁਨੀਆ ਤੋਂ ਅੰਦਰ ਵੱਲ ਪਰਤਦਾ ਹੈ, ਆਪਣੇ ਮਨ ਨੂੰ ਖੋਜਦਾ ਹੈ। ਆਪਣੇ ਸਰੀਰ ਦੇ ਮੋਹ ਨੂੰ ਤਿਆਗ ਕੇ, ਸਰੀਰ ਨਾਲ ਜੁੜੀਆਂ ਹੋਈਆਂ ਖਵਾਹਿਸ਼ਾਂ, ਦੁਨਿਆਵੀ ਚਿੰਤਾਵਾਂ, ਭਟਕਣਾ ਆਦਿਕ ਤੋਂ ਮਨ ਨੂੰ ਵਰਜ ਕੇ ਨਾਮ-ਜਪਣ ਵਿਚ ਲੱਗਦਾ ਹੈ, ਅੰਤਰ-ਆਤਮੇ ਜੁੜਦਾ ਹੈ। ਗੁਰਬਾਣੀ ਦਾ ਪਾਠ ਕਰਨਾ, ਸੁਣਨਾ ਅਤੇ ਗੁਰਬਾਣੀ ਦੁਆਰਾ ਪਰਮਾਤਮਾ ਦੀ ਸਿਫਤ-ਸਾਲਾਹ ਕਰਨੀ ਪਰਮਾਤਮਾ ਦੇ ਨਾਮ-ਸਿਮਰਨ ਦਾ ਪਹਿਲਾ ਚਰਨ ਹੈ। ਨੇਮ ਨਾਲ ਗੁਰਬਾਣੀ ਗਾਉਣ-ਸੁਣਨ ਨਾਲ ਅਕਾਲ ਪੁਰਖ ਦੀ ਸਿਫਤ-ਸਾਲਾਹ ਕਰਨ ਨਾਲ ਅਕਾਲ ਪੁਰਖ ਨਾਲ ਸੰਬੰਧ ਬਣਦਾ ਹੈ, ਪਿਆਰ ਦੀ ਗੰਢ ਪੈਂਦੀ ਹੈ:

*ਸਿਫਤੀ ਗੰਢੁ ਪਵੈ ਦਰਬਾਰਿ॥* (ਪੰਨਾ ੧੪੩)

ਗੁਰੂ-ਮੰਤਰ ਜਾਂ ਮੂਲ-ਮੰਤਰ ਦਾ ਜਾਪ ਸਿਮਰਨ ਦਾ ਦੂਸਰਾ ਚਰਨ ਹੈ। ਰਸਨਾ ਦੁਆਰਾ ਜਪ-ਜਪ ਕੇ ਹੀ ਨਾਮ ਹਿਰਦੇ ਵਿਚ ਵੱਸਦਾ ਹੈ। ਕਿਰਤ-ਕਾਰ ਕਰਦੇ ਹੋਏ ਵੀ ਰਸਨਾ ਨਾਲ ਜਾਪ ਕਰਦੇ ਰਹਿਣਾ ਚਾਹੀਦਾ ਹੈ। ਇਸ ਤਰ੍ਹਾਂ ਪਰਮਾਤਮਾ ਦਾ ਭਉ ਅਤੇ ਭਾਓ ਬਣਿਆ ਰਹਿੰਦਾ ਹੈ। ਅਕਾਲ ਪੁਰਖ ਦੀ ਹਜੂਰੀ ਵਿਚ ਰਹਿਣ ਦੀ ਜਾਚ ਆ ਜਾਂਦੀ ਹੈ। ਅਕਾਲ ਪੁਰਖ ਦੀ ਨੇੜਤਾ ਪ੍ਰਾਪਤ ਕਰਨ ਲਈ ਹਜ਼ੂਰੀ ਵਿਚ ਰਹਿਣਾ ਬਹੁਤ ਜ਼ਰੂਰੀ ਹੈ। ਉੱਠਦੇ-ਬੈਠਦੇ ਹਰ ਕੰਮ ਕਰਨ ਵੇਲੇ ਪਰਮਾਤਮਾ ਨੂੰ ਯਾਦ ਰੱਖਣਾ

ਹੀ ਹਜੂਰੀ ਵਿਚ ਰਹਿਣਾ ਹੈ। ਇਹੀ ਸੁਆਸ-ਸੁਆਸ ਸਿਮਰਨ ਦੀ ਸੇਵਾ ਅਕਾਲ ਪੁਰਖ ਦੀ ਨੇੜਤਾ ਪ੍ਰਦਾਨ ਕਰਦੀ ਹੈ *ਠਾਕੁਰ ਜਾ ਸਿਮਰਾ ਤੂੰ ਤਾਹੀ* ਰਸਨਾ ਨਾਲ ਜਪਦੇ-ਜਪਦੇ ਜਦੋਂ ਸੁਰਤਿ ਟਿਕ ਜਾਂਦੀ ਹੈ, ਅਭਿਆਸ ਦੁਆਰਾ ਹੌਲੀ-ਹੌਲੀ ਨਾਮ ਅੰਦਰ ਵੱਸ ਜਾਂਦਾ ਹੈ ਤਾਂ ਮਨ ਵਿਚ ਆਪਣੇ ਆਪ ਜਾਪ ਹੁੰਦਾ ਰਹਿੰਦਾ ਹੈ, ਇਸ ਨੂੰ ਅਜਪਾ ਜਾਪ ਕਿਹਾ ਜਾਂਦਾ ਹੈ। ਜਦੋਂ ਅਜਪਾ ਜਾਪ ਦੀ ਅਵਸਥਾ ਲਗਾਤਾਰ ਬਣੀ ਰਹੇ ਤਾਂ ਇਹ ਸਿਮਰਨ ਬਣ ਜਾਂਦਾ ਹੈ ਜਾਂ ਇਹ ਕਹਿ ਸਕਦੇ ਹਾਂ ਕਿ ਨਾਮ ਜਪਦੇ-ਜਪਦੇ ਜਿਸ ਦਾ ਨਾਮ ਜਪੀਦਾ ਹੈ ਉਸ ਨਾਮੀ ਪ੍ਰਭੂ ਨਾਲ ਪਿਆਰ ਹੋ ਜਾਏ ਤਾਂ ਜਾਪ ਸਿਮਰਨ ਬਣ ਜਾਂਦਾ ਹੈ। ਪਿਆਰ ਅਤੇ ਸ਼ਰਧਾ ਨਾਲ ਹਰ ਪਲ ਅਕਾਲ ਪੁਰਖ ਨੂੰ ਸਿਮ੍ਰਤੀ ਵਿਚ ਰੱਖਣਾ, ਮਨ, ਬਚਨ, ਕਰਮ ਰਾਹੀਂ ਅੱਠੇ ਪਹਿਰ ਹਰ ਵੇਲੇ ਯਾਦ ਰੱਖਣਾ ਹੀ ਸਿਮਰਨ ਹੈ। ਮਨ ਵਿਚ ਪ੍ਰਭੂ ਦੀ ਯਾਦ ਰਹਿਣ ਦਾ ਭਾਵ ਹੈ ਮਨ ਵਿਚ ਅਕਾਲ ਪੁਰਖ ਦਾ ਡਰ ਅਤੇ ਪਿਆਰ ਰਹਿਣਾ, ਕੋਈ ਮੰਦਾ ਵਿਚਾਰ ਮਨ ਵਿਚ ਨਾ ਲਿਆਉਣਾ, ਕਿਸੇ ਦਾ ਮੰਦਾ ਨਾ ਚਿਤਵਨਾ, ਕਿਸੇ ਗਲਤ ਕੰਮ ਨੂੰ ਕਰਨ ਬਾਰੇ ਨਾ ਸੋਚਣਾ, ਸਦਾ ਸ਼ੁਭ ਵਿਚਾਰ ਅਤੇ ਪਰਉਪਕਾਰ ਦੀ ਭਾਵਨਾ ਅੰਦਰ ਰੱਖਣਾ।

ਬਚਨ ਰਾਹੀਂ ਅਕਾਲ ਪੁਰਖ ਨੂੰ ਯਾਦ ਰੱਖਣ ਦਾ ਮਤਲਬ ਹੈ ਬਚਨਾਂ ਰਾਹੀਂ ਕਿਸੇ ਦੀਆਂ ਭਾਵਨਾਵਾਂ ਨੂੰ ਠੇਸ ਨਾ ਪਹੁੰਚਾਉਣੀ, ਝੂਠ ਨਾ ਬੋਲਣਾ, ਨਿੰਦਾ-ਚੁਗਲੀ ਨਾ ਕਰਨੀ, ਸਦਾ ਸੱਚ ਬੋਲਣਾ, ਸੁਆਸ-ਸੁਆਸ ਨਾਮ ਜਪਣਾ, ਸਦਾ ਚੰਗੇ ਕਲਿਆਣਕਾਰੀ ਬੋਲ ਬੋਲਣੇ। ਗੁਰਮਤਿ ਅਨੁਸਾਰ ਜੀਵਨ-ਘਾੜਤ ਘੜਣੀ ਅਤੇ ਸ਼ੁਭ ਕਰਮ ਕਰਨੇ ਹੀ ਕਰਮ ਰਾਹੀਂ ਪ੍ਰਭੂ ਨੂੰ ਯਾਦ ਰੱਖਣਾ ਹੈ।

ਜਿਹੜੇ ਗੁਰਮੁਖ ਆਪਣਾ ਮਨ ਅਰਪਣ ਕਰ ਕੇ, ਇਕਾਗ੍ਰਚਿੱਤ ਹੋ ਕੇ ਹਰਿ ਦਾ ਨਾਮ ਸਿਮਰਦੇ ਹਨ, ਸਦਾ ਹਜ਼ੂਰੀ ਵਿਚ ਰਹਿੰਦੇ ਹਨ, ਉਹ ਅੰਦਰੋਂ ਪ੍ਰਭੂ-ਨਾਮ ਵਿਚ ਰੰਗੇ ਜਾਂਦੇ ਹਨ:

*ਜੋ ਹਰਿ ਨਾਮੁ ਧਿਆਇਦੇ ਸੇ ਹਰਿ ਹਰਿ ਨਾਮਿ ਰਤੇ ਮਨ ਮਾਹੀ॥ (ਪੰਨਾ ੬੪੯)*

ਉਹ ਉੱਚ ਆਤਮਿਕ ਜੀਵਨ ਵਾਲੇ ਬਣ ਜਾਂਦੇ ਹਨ। ਮਾਇਆ-ਮੋਹ ਤੋਂ ਪੈਦਾ ਹੋਣ ਵਾਲੇ ਦੁਖ ਅਤੇ ਮਾਇਆ ਦੀ ਭੁੱਖ ਉਨ੍ਹਾਂ ਨੂੰ ਵਿਆਕੁਲ ਨਹੀਂ ਕਰਦੀ। ਉਹ ਹਰ ਸਮੇਂ ਚੜ੍ਹਦੀ ਕਲਾ ਵਿਚ ਵਿਚਰਦੇ ਹਨ:

*ਹਰਿ ਸੇਵੇ ਸੋ ਹਰਿ ਕਾ ਲੋਗੁ॥ ਸਾਚੁ ਸਹਜੁ ਕਦੇ ਨ ਹੋਵੈ ਸੋਗੁ॥ (ਪੰਨਾ ੧੧੭੨)*

ਜਦੋਂ ਸਿਮਰਨ ਜੀਵਨ ਦਾ ਆਧਾਰ ਬਣ ਜਾਵੇ ਤਾਂ ਹਉਮੈਂ ਨਸ਼ਟ ਹੋ ਜਾਂਦੀ ਹੈ, ਨਿਮਰਤਾ ਆ ਜਾਂਦੀ ਹੈ, ਮਾਨਸਿਕ ਸ਼ਾਂਤੀ ਅਤੇ ਆਤਮਿਕ ਅਡੋਲਤਾ ਪੈਦਾ ਹੋ ਜਾਂਦੀ ਹੈ:

*-ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ॥*
*ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ॥*
*ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ॥*

*ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ॥* *(ਪੰਨਾ ੩੦੦)*

*-ਜਿਨ ਜਪਿਆ ਇਕ ਮਨਿ ਇਕ ਚਿਤਿ ਤਿਨ ਲਥਾ ਹਉਮੈ ਭਾਰੁ॥*

*(ਪੰਨਾ ੩੦੨)*

ਅਜਿਹੀ ਅਵਸਥਾ ਹਾਸਲ ਹੋ ਜਾਣ 'ਤੇ ਪਿਆਰਾ ਪ੍ਰਭੂ ਹਰ ਥਾਂ ਵਿਆਪਕ ਦਿੱਸਦਾ ਹੈ:

*ਭਗਤਿ ਕਰੇ ਸਦ ਵੇਖੈ ਹਜੂਰਿ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ॥*

*(ਪੰਨਾ ੧੧੭੩)*

ਜੀਵ ਨੂੰ ਸਮਝ ਆ ਜਾਂਦੀ ਹੈ ਕਿ ਨਾਮ ਤੋਂ ਬਿਨਾ ਸਾਰੇ ਰਸਮ-ਰਿਵਾਜ ਅਤੇ ਵਿਹਾਰ ਵਿਅਰਥ ਹਨ:

*ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ॥* *(ਪੰਨਾ ੬੮੨)*

ਇਸ ਲਈ ਸਾਰੇ ਵਿਚਾਰ ਛੱਡ ਕੇ ਅਕਾਲ ਪੁਰਖ ਦਾ ਨਾਮ ਹੀ ਸਿਮਰਨਾ ਚਾਹੀਦਾ ਹੈ। ਇਹੀ ਸਦਾ ਕਾਇਮ ਰਹਿਣ ਵਾਲੀ ਵਡਿਆਈ ਹੈ:

*ਨਾਨਕ ਨਾਮੁ ਧਿਆਈਐ ਸਚੀ ਵਡਿਆਈ॥* *(ਪੰਨਾ ੯੫੬)*

ਗੁਰੂ ਸਾਹਿਬ ਸਮਝਾਉਂਦੇ ਹਨ ਕਿ ਹੇ ਭਾਈ! ਗੁਰੂ ਦੀ ਸ਼ਰਨ ਵਿਚ ਆ ਕੇ ਪ੍ਰਭੂ-ਚਰਨਾਂ ਨਾਲ ਪ੍ਰੀਤ ਜੋੜੋ, ਮਨ ਵਿੱਚੋਂ ਭਟਕਣਾ ਦੂਰ ਕਰੋ, ਆਪਣੇ ਆਪ ਦੀ ਪਛਾਣ ਕਰੋ, ਆਪਣੇ ਜੀਵਨ ਨੂੰ ਪੜਤਾਲਦੇ ਰਹੋ। ਪਰਮਾਤਮਾ ਨੂੰ ਸਦਾ ਨੇੜੇ ਪ੍ਰਤੱਖ ਅੰਗ-ਸੰਗ ਵੱਸਦਾ ਸਮਝੋ। ਇਹੀ ਸਹੀ ਜੀਵਨ-ਰਾਹ ਹੈ:

*ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ॥*

*ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ॥*

*(ਪੰਨਾ ੮੮੩)*

ਵੱਡੀ ਕਿਸਮਤ ਨਾਲ ਹੀ ਨਾਮ-ਸਿਮਰਨ ਦਾ ਸੰਜੋਗ ਪ੍ਰਾਪਤ ਹੁੰਦਾ ਹੈ। ਅਕਾਲ ਪੁਰਖ ਆਪ ਦਿਆਲ ਹੋਵੇ, ਕਿਰਪਾ ਕਰੇ ਤਾਂ ਹੀ ਉਸ ਦਾ ਧਿਆਨ ਧਰਿਆ ਜਾ ਸਕਦਾ ਹੈ ਅਤੇ ਸਿਮਰਨ ਦਾ ਫ਼ਲ ਪ੍ਰਾਪਤ ਹੁੰਦਾ ਹੈ:

*-ਜਾ ਕਉ ਕਿਰਪਾ ਕਰਹੁ ਪ੍ਰਭ ਤਾ ਕਉ ਲਾਵਹੁ ਸੇਵ॥* *(ਪੰਨਾ ੮੧੪)*

*-ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ॥*

*ਜਿਸੁ ਕ੍ਰਿਪਾ ਕਰਹਿ ਬਸਹਿ ਤਿਸੁ ਨੇਰਾ॥* *(ਪੰਨਾ ੭੪੩)*

ਇਸ ਲਈ ਅਕਾਲ ਪੁਰਖ ਦੀ ਮਿਹਰ ਪ੍ਰਾਪਤ ਕਰਨ ਲਈ ਨਿੱਤ ਦੋਵੇਂ ਸਮੇਂ ਆਪਣੇ ਸਾਰੇ ਔਗੁਣਾਂ ਨੂੰ ਸਵੀਕਾਰ ਕਰ ਕੇ ਪੂਰੀ ਨਿਮਰਤਾ ਦੇ ਨਾਲ ਹਉਮੈਂ ਦਾ ਤਿਆਗ ਕਰ ਕੇ ਅਕਾਲ ਪੁਰਖ ਅੱਗੇ ਅਰਦਾਸ ਕਰਨੀ ਚਾਹੀਦੀ ਹੈ:

*ਕਰਹੁ ਕ੍ਰਿਪਾ ਗੋਪਾਲ ਗੋਬਿਦੇ ਅਪਨਾ ਨਾਮੁ ਜਪਾਵਹੁ॥* *(ਪੰਨਾ ੧੧੨੦)*



# ਬਿਬੇਕ ਬੁੱਧੀ

*-ਪ੍ਰਚਾਰਕ ਭਾਈ ਗਗਨਦੀਪ ਸਿੰਘ**

ਪਾਵਨ ਗੁਰਬਾਣੀ ਦਾ ਬਚਨ ਹੈ:

*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥ (ਪੰਨਾ ੯੧੮)*

ਭਾਵ- ਜਿਸ ਕੰਮ ਦੇ ਕਰਨ ਨਾਲ ਅੰਤ ਵਿਚ ਪਛਤਾਉਣਾ ਪੈ ਜਾਵੇ, ਉਹ ਕੰਮ ਸਾਨੂੰ ਕਦੇ ਵੀ ਨਹੀਂ ਕਰਨਾ ਚਾਹੀਦਾ। ਆਪਣੇ ਜੀਵਨ ਵਿਚ ਹਰ ਕੰਮ ਦੇ ਨਤੀਜੇ ਦੀ ਪਹਿਲਾਂ ਵਿਚਾਰ ਕਰਨੀ ਚਾਹੀਦੀ ਹੈ।

ਹਰੇਕ ਸਿੱਖ ਅਰਦਾਸ ਦੇ ਸਮੇਂ ਘੱਟੋ-ਘੱਟ ਦਿਨ ਵਿਚ ਦੋ ਵਾਰ 'ਬਿਬੇਕ' ਦੀ ਦਾਤ ਵਾਹਿਗੁਰੂ ਪਾਸੋਂ ਮੰਗਦਾ ਹੈ। ਇਨਸਾਨ ਨੂੰ ਜੀਵਨ ਦੇ ਹਰ ਖੇਤਰ ਵਿਚ ਬਿਬੇਕ ਦੀ ਜ਼ਰੂਰਤ ਹੈ। ਬਿਬੇਕਹੀਣ ਮਨੁੱਖ ਜਿੱਥੇ ਧਾਰਮਿਕ ਜੀਵਨ ਵਿਚ ਲੁੱਟ ਦਾ ਸ਼ਿਕਾਰ ਹੋ ਜਾਂਦਾ ਹੈ, ਉੱਥੇ ਹੀ ਉਹ ਸਮਾਜਿਕ ਅਤੇ ਰਾਜਸੀ ਖੇਤਰ ਵਿਚ ਵੀ ਆਪਣਾ ਅਤੇ ਸਮਾਜ ਦਾ ਨੁਕਸਾਨ ਕਰਵਾ ਬੈਠਦਾ ਹੈ।

ਭਗਤ ਰਵਿਦਾਸ ਜੀ ਫੁਰਮਾਉਂਦੇ ਹਨ ਕਿ ਮਨੁੱਖ ਨੇ ਅਗਿਆਨਤਾ ਨਾਲ ਪਿਆਰ ਪਾਇਆ ਹੋਇਆ ਹੈ, ਜਿਸ ਕਾਰਨ ਇਸ ਦਾ ਬਿਬੇਕ ਰੂਪੀ ਦੀਵਾ ਧੁੰਦਲਾ ਹੋ ਗਿਆ ਹੈ। ਭਾਵ ਕਿ ਜੀਵਨ ਵਿਚ ਇਹ ਚੰਗੇ-ਮੰਦੇ, ਸਹੀ-ਗਲਤ ਦੀ ਪਹਿਚਾਣ ਨਹੀਂ ਕਰ ਪਾ ਰਿਹਾ ਹੈ:

*ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥ (ਪੰਨਾ ੪੮੬)*

ਅਗਿਆਨਤਾ ਦੇ ਕਾਰਨ ਇਹ ਜੀਵਨ ਦੇ ਸਹੀ ਰਾਹ ਤੋਂ ਖੁੰਝ ਗਿਆ ਅਤੇ ਭਟਕਣਾ ਵਿਚ ਪੈ ਗਿਆ ਹੈ:

*ਹਉਮੈ ਮਾਇਆ ਮੋਹਿ ਖੁਆਇਆ ਦੁਖੁ ਖਟੇ ਦੁਖ ਖਾਇ॥*
*ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ॥ (ਪੰਨਾ ੧੧੩੨)*

ਅਗਿਆਨਤਾ ਦੇ ਕਾਰਨ ਭਟਕਣਾ ਵਿਚ ਪੈ ਕੇ ਇਹ ਧਰਮ ਦੇ ਨਾਂ ਉੱਤੇ ਉਹ ਸਾਰੇ ਕਰਮ ਕਰ ਰਿਹਾ ਹੈ। ਜਿਸ ਦਾ ਧਰਮ ਅਤੇ ਪਰਮਾਰਥ ਨਾਲ ਕੋਈ ਸੰਬੰਧ ਨਹੀਂ ਹੈ। ਮੋਨ ਧਾਰਨ ਕਰਨਾ, ਖਾਣ ਲਈ ਭਾਂਡਿਆਂ ਦੀ ਵਰਤੋਂ ਨਾ ਕਰਨਾ, ਕੱਪੜੇ ਨਾ ਪਹਿਨਣਾ, ਪੁਜਾਰੀ ਦੇ ਕਹੇ ਅਨੁਸਾਰ ਆਪਣਾ ਸਭ ਕੁਝ ਦਾਨ ਕਰ ਦੇਣਾ, ਧਰਮ ਪੁਸਤਕਾਂ ਨੂੰ ਵਿਚਾਰ ਕੇ ਉਨ੍ਹਾਂ ਦੀ ਸਿੱਖਿਆ ਜੀਵਨ ਵਿਚ ਕਮਾਉਣ ਦੀ ਥਾਂ ਕੇਵਲ ਵਿਖਾਵੇ ਦੇ ਤੌਰ ਉੱਤੇ ਉਨ੍ਹਾਂ ਨੂੰ ਪੜ੍ਹਨਾ, ਦੇਵੀ-ਦੇਵਤਿਆਂ ਦੀ ਪੂਜਾ ਕਰਨਾ ਆਦਿ।

*VPO: Budh Singh Wala, Teh. Sabul Shehar, Distt. Sri GangaNagar, Rajsthan-335064 M: +9196490-83947*

ਅਗਿਆਨਤਾ ਕਾਰਨ ਇਹ ਸਾਰੇ ਕਰਮ-ਧਰਮ ਸਮਝ ਕੇ ਕਰ ਰਿਹਾ ਹੈ:

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ਰਹਾਉ॥*
*ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥*
*ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥*
*ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥*
*ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥*
*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥੪॥*
*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥੫॥*
*(ਪੰਨਾ ੬੪੧)*

ਗੁਰੂ ਸਾਹਿਬ ਮਨੁੱਖ ਨੂੰ ਅਕਲ (ਬੁੱਧੀ) ਦੀ ਸਹੀ ਵਰਤੋਂ ਕਰਨ ਦੀ ਸਿੱਖਿਆ ਦਿੰਦੇ ਹਨ। ਬੁੱਧੀ ਦੀ ਗਲਤ ਵਰਤੋਂ ਕਰ ਕੇ ਮਨੁੱਖਤਾ ਨੂੰ ਲੁੱਟਣ ਦੀ ਥਾਂ 'ਤੇ ਇਸ ਦੀ ਸਹੀ ਵਰਤੋਂ ਕਰ ਕੇ ਧਰਮ ਦੀਆਂ ਸਿੱਖਿਆਵਾਂ ਨੂੰ ਸਮਝਣ ਅਤੇ ਆਮ ਲੋਕਾਈ ਤਕ ਪਹੁੰਚਾਉਣ ਦਾ ਯਤਨ ਕਰਨਾ ਚਾਹੀਦਾ ਹੈ:

*ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ॥*
*ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥*
*ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥ (ਪੰਨਾ ੧੨੪੫)*

ਇਕ ਗੱਲ ਧਿਆਨ ਰੱਖਣ ਵਾਲੀ ਹੈ ਕਿ ਕੇਵਲ ਧਾਰਮਿਕ ਪੁਸਤਕਾਂ ਨੂੰ ਪੜ੍ਹਨ ਨਾਲ ਹੀ ਜੀਵਨ ਵਿਚ ਬਿਬੇਕ ਨਹੀਂ ਆ ਜਾਂਦਾ ਹੈ:

*-ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ॥ (ਪੰਨਾ ੪੮੩)*
*-ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥ (ਪੰਨਾ ੧੪੮)*

ਬਿਬੇਕ ਬੁੱਧੀ ਦਾ ਅਰਥ ਯਥਾਰਥ ਦੀ ਸਮਝ, ਸੱਚ-ਝੂਠ (ਭਾਵ ਸਹੀ ਤੇ ਗਲਤ) ਦੀ ਵਿਚਾਰ ਕਰਦੇ ਹਨ)

ਬਿਬੇਕਹੀਣ ਮਨੁੱਖ ਅੰਨ੍ਹੀ ਸ਼ਰਧਾ ਵਿਚ ਪਖੰਡੀ ਡੇਰੇਦਾਰਾਂ ਦੇ ਪ੍ਰਭਾਵ ਅਧੀਨ ਜਿੱਥੇ ਆਰਥਿਕ ਅਤੇ ਮਾਨਸਿਕ ਸ਼ੋਸ਼ਣ ਦਾ ਸ਼ਿਕਾਰ ਹੁੰਦੇ ਹਨ, ਉੱਥੇ ਹੀ ਕਈ ਵਾਰ ਕੁਝ ਕੁ ਇਨਸਾਨ ਸਰੀਰਿਕ ਸ਼ੋਸ਼ਣ ਦਾ ਵੀ ਸ਼ਿਕਾਰ ਹੋ ਜਾਂਦੇ ਹਨ।

ਸਿਹਤ ਸੰਭਾਲ ਦੇ ਖੇਤਰ ਵਿਚ ਵੀ ਕਈ ਇਨਸਾਨ ਅਗਿਆਨਤਾ ਦੇ ਕਾਰਨ ਸਹੀ ਡਾਕਟਰੀ ਇਲਾਜ ਦੀ ਸਹਾਇਤਾ ਲੈਣ ਦੀ ਥਾਂ ਤਾਵੀਤ-ਧਾਗਿਆਂ, ਪੁੱਛਾਂ, ਥੌਲ਼ਾ ਪੁਆ ਕੇ ਆਪਣਾ ਇਲਾਜ ਕਰਵਾਉਣ ਦੀ ਕੋਸ਼ਿਸ਼ ਕਰਦੇ ਹਨ। ਇਸ ਕਾਰਨ ਸਹੀ ਇਲਾਜ ਦੀ ਅਣਹੋਂਦ ਵਿਚ ਕਈ ਵਾਰ ਗੰਭੀਰ ਬੀਮਾਰੀਆਂ ਦਾ ਸ਼ਿਕਾਰ ਹੋ ਜਾਂਦੇ ਹਨ।

ਇਸ ਅਗਿਆਨਤਾ ਵਿਚ ਫਸਿਆ ਹੋਇਆ ਮਨੁੱਖ ਆਪਣੇ ਜੀਵਨ ਲਈ ਜ਼ਰੂਰੀ ਸਿੱਖਿਆ ਰੂਪੀ ਰਤਨ ਦੀ ਪਹਿਚਾਣ ਨਹੀਂ ਕਰ ਪਾਉਂਦਾ:

*ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ॥*
*ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ॥* (ਪੰਨਾ ੯੫੪)

ਜੋ ਮਨੁੱਖ ਕੀਮਤੀ ਰਤਨ ਦੀ ਕਦਰ ਜਾਣਦਾ ਹੈ ਉਹ ਹੀ ਰਤਨਾਂ ਦੀ ਸੋਚ ਵਿਚਾਰ ਕਰਦਾ ਹੈ। ਭਾਵ ਕਿ ਗੁਰੂ ਦੀ ਸਿੱਖਿਆ ਅਨੁਸਾਰ ਆਪਣਾ ਜੀਵਨ ਢਾਲ ਲੈਂਦਾ ਹੈ:

*ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ॥*
*ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ॥* (ਪੰਨਾ ੫੮੯)

ਪਾਵਨ ਗੁਰਬਾਣੀ ਸਾਨੂੰ ਜੀਵਨ ਦਾ ਸਹੀ ਰਾਹ ਵਿਖਾਉਂਦੀ ਹੈ:

*ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਇ॥* (ਪੰਨਾ ੬੭)

ਗੁਰਸਿੱਖ ਨੇ ਗੁਰਬਾਣੀ ਨੂੰ ਆਪਣੇ ਜੀਵਨ ਵਿਚ ਵਸਾ ਕੇ ਆਪਣਾ ਜੀਵਨ ਗੁਰਬਾਣੀ ਵਰਗਾ ਹੀ ਬਣਾ ਲੈਣਾ ਹੈ:

*ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥* (ਪੰਨਾ ੩੦੪)

ਇਕ ਗੁਰਸਿੱਖ ਆਪਣੇ ਜੀਵਨ ਦੇ ਸਾਰੇ ਕਾਰਜ ਗੁਰਬਾਣੀ ਦੀ ਰੋਸ਼ਨੀ ਵਿਚ ਹੀ ਕਰਨਾ ਲੋਚਦਾ ਹੈ। ਗੁਰਬਾਣੀ ਗੁਰਸਿੱਖ ਨੂੰ ਚੰਗੇ-ਮੰਦੇ, ਸਹੀ-ਗਲਤ ਦਾ ਨਿਰਣਾ ਕਰਨ ਦੀ ਸੋਝੀ ਬਖਸ਼ਿਸ਼ ਕਰਦੀ ਹੈ।

ਜਦ ਅਸੀਂ ਗੁਰਬਾਣੀ ਰੂਪੀ ਕੀਮਤੀ ਖ਼ਜ਼ਾਨੇ ਨੂੰ ਖੋਲ ਕੇ ਵੇਖਾਂਗੇ, ਉਸ ਸਮੇਂ ਸਾਡੇ ਜੀਵਨ ਵਿਚ ਇਕ ਨਵਾਂ ਮੋੜ ਆ ਜਾਵੇਗਾ:

*ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥*
*ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥* (ਪੰਨਾ ੧੮੬)

ਗੁਰਬਾਣੀ ਇਨਸਾਨ ਨੂੰ ਜੀਵਨ ਵਿਚ ਵਿਚਾਰਵਾਨ ਹੋਣ ਦੀ ਸਿੱਖਿਆ ਦਿੰਦੀ ਹੈ:

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥* (ਪੰਨਾ ੧੪੨੯)

ਗੁਰੂ ਚੰਗੇ-ਮੰਦੇ ਦੀ ਪਰਖ ਕਰਨ ਵਿਚ ਨਿੰਪੁਨ ਹੈ, ਗੁਰੂ ਸਭ ਜੀਵਾਂ ਨੂੰ ਇੱਕੋ ਜਿਹੇ ਪਿਆਰ ਨਾਲ ਵੇਖਣ ਵਾਲਾ ਹੈ। ਆਪਣੇ ਮਨ ਦੇ ਸਾਰੇ ਸ਼ੰਕੇ ਦੂਰ ਕਰ ਕੇ ਗੁਰੂ

ਨੂੰ ਮਿਲਣਾ ਚਾਹੀਦਾ ਹੈ:

*ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ॥ (ਪੰਨਾ ੯੮੧)*

ਗੁਰੂ ਪਾਸੋਂ ਹੀ ਚੰਗੇ-ਮੰਦੇ ਕੰਮ ਦੀ ਪਰਖ ਕਰਨ ਵਾਲੀ ਅਕਲ ਹਾਸਲ ਹੁੰਦੀ ਹੈ। ਸਹੀ ਜੀਵਨ-ਜੁਗਤੀ ਤੋਂ ਬਿਨਾ ਮਨੁੱਖ ਕਰਮ-ਕਾਂਡਾਂ ਵਿਚ ਹੀ ਆਪਣਾ ਮਨੁੱਖਾ ਜਨਮ ਗਵਾ ਲੈਂਦਾ ਹੈ:

*-ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ॥ (ਪੰਨਾ ੭੧੧)*

*-ਭਾਈ ਰੇ ਗੁਰਮੁਖਿ ਬੂਝੈ ਕੋਇ॥*

*ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ॥ (ਪੰਨਾ ੩੩)*

ਜੋ ਮਨੁੱਖ ਗੁਰੂ ਦੇ ਰਾਹੀਂ ਵਿੱਦਿਆ ਦੀ ਵਿਚਾਰ ਕਰਦਾ ਹੈ ਉਹ ਵਿਵੇਕ ਜੀਵਨ ਵਾਲਾ ਬਣ ਜਾਂਦਾ ਹੈ। ਗੁਰੂ ਰਾਹੀਂ ਹੀ ਇਹ ਅਮੋੜ ਮਨ ਵੱਸ ਵਿਚ ਆਉਂਦਾ ਹੈ। ਚੰਗੇ-ਮੰਦੇ ਕੰਮ ਦੀ ਪਰਖ ਦੀ ਸੂਝ ਪ੍ਰਾਪਤ ਹੁੰਦੀ ਹੈ:

*ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥ (ਪੰਨਾ ੧੩੨੯)*

*-ਅਚਰੁ ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ॥ (ਪੰਨਾ ੧੨੭੬)*

*-ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ ਗੁਰਮਤਿ ਨਾਮਿ ਪ੍ਰਗਾਸਾ॥ (ਪੰਨਾ ੭੭੨)*

ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਵਿਚ ਗਿਆਨ ਅਤੇ ਵਿਚਾਰ ਵਾਲੀ ਅਕਲ ਹੁੰਦੀ ਹੈ:

*ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ॥ (ਪੰਨਾ ੩੧੭)*

ਜੇਕਰ ਸਤਿਗੁਰੂ ਦੀ ਇਕ ਸਿੱਖਿਆ ਹੀ ਧਿਆਨ ਨਾਲ ਸੁਣ ਲਈ ਜਾਵੇ ਤਾਂ ਮਨੁੱਖ ਦੀ ਬੁੱਧ ਦੇ ਅੰਦਰ ਰਤਨ, ਜਵਾਹਰ ਅਤੇ ਮੋਤੀ ਉਪਜ ਪੈਂਦੇ ਹਨ, ਭਾਵ ਪਰਮਾਤਮਾ ਦੇ ਗੁਣ ਪੈਦਾ ਹੋ ਜਾਂਦੇ ਹਨ:

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥ (ਪੰਨਾ ੨)*

ਗੁਰੂ ਦੀ ਦਿੱਤੀ ਸੂਝ ਰਾਹੀਂ ਪਰਖ ਰੱਖਣ ਵਾਲੇ ਮਨੁੱਖ ਜੀਵਨ ਵਿਚ ਧੋਖਾ ਨਹੀਂ ਖਾਂਦੇ:

*ਪਾਰਖੀਆ ਵਥੁ ਸਮਾਲਿ ਲਈ ਗੁਰ ਸੋਝੀ ਹੋਈ॥ (ਪੰਨਾ ੪੨੫)*

ਕਿਉਂਕਿ ਗੁਰੂ ਵਾਲੀ ਮੱਤ 'ਤੇ ਤੁਰਿਆਂ ਜੀਵਨ ਵਿਚ ਦ੍ਰਿੜ੍ਹਤਾ ਆ ਜਾਂਦੀ ਹੈ। ਫਿਰ ਉਹ ਮਨੁੱਖ ਜੀਵਨ ਵਿਚ ਡੋਲਦਾ ਨਹੀਂ:

*ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ॥ (ਪੰਨਾ ੫੪੮)*

ਇਸ ਤਰ੍ਹਾਂ ਬਿਬੇਕ ਬੁੱਧੀ ਮਨੁੱਖ ਨੂੰ ਰਾਜਸੀ, ਧਾਰਮਿਕ ਅਤੇ ਸਮਾਜਿਕ ਲੁੱਟ ਤੋਂ ਬਚਾ ਲੈਂਦੀ ਹੈ। ਬਿਬੇਕੀ ਮਨੁੱਖ ਪਖੰਡੀਆਂ ਵਿਚ ਰਲਾਇਆਂ ਵੀ ਨਹੀਂ ਰਲ ਸਕਦਾ:

*ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ॥ (ਪੰਨਾ ੨੮)*

ਬਿਬੇਕ ਬੁੱਧੀ ਦੀ ਪ੍ਰਾਪਤੀ ਲਈ ਗੁਰੂ ਨੂੰ ਆਪਣਾ ਇਹ ਮਨ ਅਰਪਣ ਕਰਨਾ

ਪਵੇਗਾ:

*ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ॥*
*ਗੁਰ ਪਰਸਾਦਿ ਪਦਾਰਥੁ ਪਾਇਆ ਸਤਿਗੁਰ ਕਉ ਇਹੁ ਮਨੁ ਦੀਜੈ॥*
*(ਪੰਨਾ ੧੩੨੫)*

ਉਹ ਮਨੁੱਖ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਗੁਰੂ ਪਾਸੋਂ ਬਿਬੇਕ ਬੁੱਧੀ ਦੀ ਦਾਤ ਪ੍ਰਾਪਤ ਕਰ ਲਈ ਹੈ:

*ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤਸੰਗਤਿ ਮਿਲਿ ਗੁਣ ਰਵੇ॥*
*ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ॥*
*(ਪੰਨਾ ੧੧੧੪)*

ਇਸ ਲਈ ਗੁਰੂ ਸਾਹਿਬ ਅਰਦਾਸ ਰੂਪ ਵਿਚ ਸਾਨੂੰ ਪਰਮਾਤਮਾ ਪਾਸੋਂ ਬਿਬੇਕ ਬੁੱਧੀ ਦੀ ਦਾਤ ਮੰਗਣਾ ਸਿਖਾਉਂਦੇ ਹਨ। ਬਿਬੇਕ ਬੁੱਧੀ ਤੋਂ ਬਿਨਾ ਮਨੁੱਖ ਕਰਮ-ਕਾਂਡਾਂ, ਅੰਧ-ਵਿਸ਼ਵਾਸਾਂ ਅਤੇ ਅਗਿਆਨਤਾ ਵਿਚ ਫਸ ਕੇ ਆਪਣਾ ਜੀਵਨ ਬਰਬਾਦ ਕਰ ਲੈਂਦਾ ਹੈ:

*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ (ਪੰਨਾ ੬੪੧)*

ਇਸ ਲਈ ਬਿਬੇਕੀ ਹੋਣ ਲਈ ਜ਼ਰੂਰੀ ਹੈ ਕਿ ਅਸੀਂ ਗੁਰਬਾਣੀ ਨੂੰ ਸਹਿਜ ਨਾਲ ਪੜ੍ਹ ਕੇ ਇਸ ਦੀ ਵਿਚਾਰ ਕਰੀਏ ਅਤੇ ਗੁਰੂ ਦੀ ਸਿੱਖਿਆ ਨੂੰ ਆਪਣੇ ਜੀਵਨ ਵਿਚ ਲਾਗੂ ਕਰੀਏ। ਗੁਰਬਾਣੀ ਨੂੰ ਨਾ ਵਿਚਾਰਨ ਕਰਕੇ ਹੀ ਕਈ ਸਿੱਖ ਉਹ ਸਾਰੇ ਕਰਮ ਆਪਣੇ ਜੀਵਨ ਵਿਚ ਕਰ ਰਹੇ ਹਨ, ਜਿਨ੍ਹਾਂ ਤੋਂ ਸਾਨੂੰ ਪਾਵਨ ਗੁਰਬਾਣੀ ਵਰਜਦੀ ਹੈ। ਸਮਾਜਿਕ ਤੌਰ 'ਤੇ ਸਾਡੇ ਵਿਆਹਾਂ, ਮ੍ਰਿਤਕ ਪ੍ਰਾਣੀਆਂ ਦੇ ਭੋਗ ਅਤੇ ਹੋਰ ਸਮਾਗਮਾਂ ਆਦਿ ਦੇ ਸਮੇਂ ਦਿਨੋਂ-ਦਿਨ ਫਜ਼ੂਲ ਖਰਚੀ ਬਹੁਤ ਵੱਧਦੀ ਜਾ ਰਹੀ ਹੈ। ਫਜ਼ੂਲ-ਖਰਚੀ ਕਾਰਨ ਕਰਜੇ ਵਧ ਰਹੇ ਹਨ ਅਤੇ ਵਧੇ ਹੋਏ ਕਰਜਿਆਂ ਕਾਰਨ ਆਤਮ ਹੱਤਿਆ ਦਾ ਰੁਝਾਨ ਵਧ ਰਿਹਾ ਹੈ। ਸਿੱਖ ਅਬਾਦੀ ਵਾਲੇ ਖੇਤਰਾਂ ਵਿਚ ਵਧ ਰਹੇ ਡੇਰਾਵਾਦ ਦੇ ਪ੍ਰਭਾਵ ਦਾ ਇਕ ਕਾਰਨ ਗੁਰਬਾਣੀ ਦੀ ਵਿਚਾਰ ਦਾ ਨਾ ਹੋਣਾ ਵੀ ਹੈ। ■

## ਰਾਜਸਥਾਨ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਸੁਖਚੈਨ ਸਿੰਘ ਸ਼ਾਹਪੀਣੀ, ਢਾਡੀ ਜਥੇ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਪ੍ਰਮੇਸ਼ਰ ਧਾਮ, ਪਿੰਡ ਨੁਕੇਰਾ, ਤਹਿਸੀਲ ਸੰਗਰੀਆਂ, ਜ਼ਿਲ੍ਹਾ ਹਨੂੰਮਾਨਗੜ੍ਹ (ਰਾਜਸਥਾਨ) ਵਿਖੇ ੧੬ ਅਪ੍ਰੈਲ, ੨੦੧੮ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੧੫੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

# ਅਕਾਲੀ ਕੌਰ ਸਿੰਘ

*-ਸ. ਵਿਕਰਮਜੀਤ ਸਿੰਘ ਤਿਹਾੜਾ**

ਸਿੱਖ ਸਿਧਾਂਤਾਂ ਅਤੇ ਗੁਰਬਾਣੀ ਦੇ ਪ੍ਰਚਾਰ ਲਈ ਦਿਨ-ਰਾਤ ਇਕ ਕਰਨ ਵਾਲੇ ਉੱਚ-ਕੋਟੀ ਦੇ ਪ੍ਰਚਾਰਕ ਅਤੇ ਮਹਾਨ ਵਿਦਵਾਨ ਅਕਾਲੀ ਕੌਰ ਸਿੰਘ ਦਾ ਨਾਂ ਮਹਾਨ ਸ਼ਖ਼ਸੀਅਤਾਂ ਵਿਚ ਲਿਆ ਜਾਂਦਾ ਹੈ। ਅਕਾਲੀ ਕੌਰ ਸਿੰਘ ਦਾ ਜੀਵਨ ਮਹਾਨ ਕਾਰਜਾਂ ਅਤੇ ਚੁਣੌਤੀਆਂ ਨਾਲ ਭਰਪੂਰ ਹੈ। ਅਕਾਲੀ ਜੀ ਨੇ ਆਪਣੇ ਆਪ ਨੂੰ ਸਮੇਂ ਦੇ ਹਾਲਾਤਾਂ ਦੇ ਵਹਿਣ ਵਿਚ ਨਹੀਂ ਵਹਿਣ ਦਿੱਤਾ, ਸਗੋਂ ਉਨ੍ਹਾਂ ਨੇ ਸਮਾਜਿਕ ਢਾਂਚੇ ਨੂੰ ਸੁਧਾਰਨ ਲਈ ਅਨੇਕਾਂ ਕਾਰਜ ਕੀਤੇ। ਆਪਣਾ ਸਾਰਾ ਜੀਵਨ ਉਨ੍ਹਾਂ ਸਮਾਜ-ਸੁਧਾਰ, ਸਿੱਖ ਪੰਥ ਦੀ ਚੜ੍ਹਦੀ ਕਲਾ ਨੂੰ ਸਮਰਪਿਤ ਕਰ ਦਿੱਤਾ। ਨਿੱਜ-ਸੁਆਰਥ ਤੋਂ ਉੱਪਰ ਉੱਠ ਕੇ ਦੂਰ-ਦੁਰੇਡੇ ਸਥਾਨਾਂ ਦੀਆਂ ਯਾਤਰਾਵਾਂ ਕੀਤੀਆਂ, ਜਿਨ੍ਹਾਂ ਦਾ ਮਨੋਰਥ ਪ੍ਰਚਾਰ, ਸਮਾਜ-ਸੁਧਾਰ ਅਤੇ ਹੋਰ ਭਲਾਈ ਦੇ ਅਨੇਕਾਂ ਕਾਰਜ ਕਰਨਾ ਸੀ। ਇਸ ਪ੍ਰਕਾਰ ਅਕਾਲੀ ਕੌਰ ਸਿੰਘ ਇਕ ਆਦਰਸ਼ਕ ਸ਼ਖ਼ਸੀਅਤ ਵਜੋਂ ਉੱਭਰ ਕੇ ਸਾਹਮਣੇ ਆਉਂਦੇ ਹਨ। ਜਿਨ੍ਹਾਂ ਦੀ ਸ਼ਖ਼ਸੀਅਤ ਮਹਾਨ ਗੁਣਾਂ, ਕਦਰਾਂ-ਕੀਮਤਾਂ ਅਤੇ ਸਿੱਖ ਰਹਿਤ ਮਰਯਾਦਾ ਦੀ ਧਾਰਨੀ ਸੀ।

ਅਕਾਲੀ ਕੌਰ ਸਿੰਘ ਦਾ ਜਨਮ ਜੰਮੂ-ਕਸ਼ਮੀਰ ਦੇ ਮੁਜ਼ਫ਼ਰਾਬਾਦ ਜ਼ਿਲ੍ਹੇ ਦੇ ਚਕਾਰ ਕਸਬੇ ਕੋਲ 'ਪੱਧਰ' ਪਿੰਡ ਵਿਚ ਭਾਈ ਮਹਾਂ ਸਿੰਘ ਦੇ ਘਰ ਬੀਬੀ ਕਰਮ ਕੌਰ ਦੀ ਕੁੱਖੋਂ ੨੮ ਜੂਨ, ੧੮੮੬ ਈ. ਨੂੰ ਹੋਇਆ।[੧] ਬਚਪਨ ਵਿਚ ਬਾਲਕ ਦਾ ਮੁੱਢਲਾ ਨਾਮ ਪੂਰਨ ਸਿੰਘ ਰੱਖਿਆ ਗਿਆ। ਅਕਾਲੀ ਜੀ ਦੇ ਖ਼ਾਨਦਾਨ ਦਾ ਪਿਛੋਕੜ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਵਿਚ ਆਏ ਤ੍ਰਿਲੋਕੀ ਨਾਥ ਬ੍ਰਾਹਮਣ ਨਾਲ ਜੁੜਦਾ ਹੈ, ਜੋ ਪੰਡਿਤ ਕਿਰਪਾ ਰਾਮ ਦੇ ਨਾਲ ਗੁਰੂ ਸਾਹਿਬ ਪਾਸ ਸ੍ਰੀ ਅਨੰਦਪੁਰ ਸਾਹਿਬ ਪੁੱਜੇ ਸਨ। ਇਸ ਪੰਡਿਤ ਤ੍ਰਿਲੋਕੀ ਨਾਥ ਦਾ ਪੁੱਤਰ ਅਮੋਲਕ ਨਾਥ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਅਮੋਲਕ ਸਿੰਘ ਬਣਿਆ ਸੀ। ਅਮੋਲਕ ਸਿੰਘ ਅਕਾਲੀ ਕੌਰ ਸਿੰਘ ਨਿਹੰਗ (ਪੂਰਨ ਸਿੰਘ) ਦਾ ਪੜਦਾਦਾ ਸੀ। ਇਸ ਪ੍ਰਕਾਰ ਗੁਰਸਿੱਖੀ ਜੀਵਨ ਦੀ ਜਾਗ ਉਨ੍ਹਾਂ ਨੂੰ ਆਪਣੇ ਪਰਵਾਰ ਵਿੱਚੋਂ ਹੀ ਲੱਗੀ। ਅਕਾਲੀ ਜੀ ਨੇ ਦੁਪੱਟਾ ਪਿੰਡ ਦੇ ਵਾਸੀ ਮਹਾਂ ਸਿੰਘ ਤੋਂ ਸਿੱਖ ਧਰਮ ਦੇ ਗ੍ਰੰਥਾਂ ਦਾ ਅਧਿਐਨ ਕੀਤਾ। ਇੱਥੇ ਰਹਿ ਕੇ ਹੀ ਬ੍ਰਿਜ, ਸੰਸਕ੍ਰਿਤ ਆਦਿ ਭਾਰਤੀ ਭਾਸ਼ਾਵਾਂ ਦਾ ਗਿਆਨ ਪ੍ਰਾਪਤ ਕੀਤਾ। ਇਸ ਦੇ ਨਾਲ ਵੈਦਗੀ ਦੀ ਸਿੱਖਿਆ ਵੀ ਲਈ। ਇਸ ਪਿੱਛੋਂ

**ਸ੍ਰੀ ਗੁਰੂ ਅੰਗਦ ਦੇਵ ਇੰਸਟੀਚਿਊਟ ਆਫ ਰਿਲੀਜੀਅਸ ਸਟੱਡੀਜ਼, ਨਿਸ਼ਾਨ ਏ ਸਿੱਖੀ, ਖਡੂਰ ਸਾਹਿਬ, ਮੋ: +੯੧੯੮੫੫੫-੩੪੯੬੧*

ਪਿਸ਼ਾਵਰ ਦੇ ਪ੍ਰਸਿੱਧ ਵਿਦਵਾਨ ਗਿਆਨੀ ਬਾਗ ਸਿੰਘ ਨੂੰ ਆਪਣੀ ਗੁਰਮਤਿ ਵਿੱਦਿਆ ਦਾ ਉਸਤਾਦ ਧਾਰਿਆ। ਛੇਤੀ ਹੀ ਗੁਰਦੁਆਰਾ ਸਾਹਿਬਾਨ ਵਿਚ ਜਾ ਕੇ ਗੁਰਮਤਿ ਦਾ ਪ੍ਰਚਾਰ ਅਰੰਭਿਆ। ਸਿੱਖ ਧਰਮ ਦੇ ਵਿਰੋਧ ਵਿਚ ਚੱਲੀਆਂ ਲਹਿਰਾਂ ਆਰੀਆ ਸਮਾਜ ਤੇ ਦੇਵ ਸਮਾਜ ਦੇ ਪ੍ਰਚਾਰ ਦਾ ਮੁਕਾਬਲਾ ਆਪਣੀ ਵਿਦਵਤਾ ਨਾਲ ਸੰਵਾਦ ਰਚਾ ਕੇ ਅਤੇ ਗੋਸ਼ਟੀਆਂ ਵਿਚ ਚੁਣੌਤੀ ਦੇ ਕੇ ਸ਼ੁਰੂ ਕੀਤਾ। ਇਨ੍ਹਾਂ ਸਿੰਘ ਸਭਾ ਲਹਿਰ ਦੇ ਪ੍ਰਚਾਰ ਨੂੰ ਭਰਪੂਰ ਹੁਲਾਰਾ ਦਿੱਤਾ। ੧੯੦੬ ਈ. ਵਿਚ ਸ੍ਰੀ ਹਜ਼ੂਰ ਸਾਹਿਬ ਤੋਂ ਜਾ ਕੇ ਅੰਮ੍ਰਿਤ-ਪਾਨ ਕੀਤਾ ਅਤੇ ਪੂਰਨ ਸਿੰਘ ਤੋਂ ਅਕਾਲੀ ਕੌਰ ਸਿੰਘ ਨਿਹੰਗ ਸਿੰਘ ਬਣ ਗਏ। ਪ੍ਰਚਾਰ ਲਈ ਅਫ਼ਗਾਨਿਸਤਾਨ ਅਤੇ ਸਮੁੱਚੇ ਹਿੰਦੋਸਤਾਨ ਨੂੰ ਪ੍ਰਚਾਰ ਦਾ ਖੇਤਰ ਬਣਾਇਆ। ੧੯੦੭ ਈ. ਵਿਚ ਇਨ੍ਹਾਂ ਇਕ ਵੱਡਾ ਕਾਰਜ ਅਰੰਭਿਆ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤੁਕ-ਤਤਕਰਾ ਦੇ ਰੂਪ ਵਿਚ ਸੀ। ਇਹ 'ਤੁਕ-ਤਤਕਰਾ' ੧੯੨੦ ਈ. ਵਿਚ ਮੁਕੰਮਲ ਹੋਇਆ। ੧੯੨੩ ਈ. ਵਿਚ ਤੁਕ-ਤਤਕਰਾ 'ਗੁਰਸ਼ਬਦ ਰਤਨ ਪ੍ਰਕਾਸ਼' ਦੇ ਨਾਂ ਅਧੀਨ ਛਪ ਕੇ ਪਾਠਕਾਂ ਦੇ ਸਨਮੁਖ ਆਇਆ। ਵਿਦਵਾਨਾਂ ਵਿਚ ਇਸ ਵੱਡੇ ਕਾਰਜ ਦੀ ਭਰਪੂਰ ਪ੍ਰਸੰਸਾ ਹੋਈ। ਕਸ਼ਮੀਰ ਵਿਚ ਗੁਰੂ ਨਾਨਕ ਆਸ਼ਰਮ ਦੀ ਸਥਾਪਨਾ ਕੀਤੀ। ਜਦੋਂ ਕਸ਼ਮੀਰ ਵਿਚ ਕਬਾਇਲੀਆਂ ਨੇ ਹਮਲੇ ਸ਼ੁਰੂ ਕਰ ਦਿੱਤੇ ਤਾਂ ਅਕਾਲੀ ਕੌਰ ਸਿੰਘ ਪੰਜਾਬ ਆ ਕੇ ਦਿਨ-ਰਾਤ ਕਸ਼ਮੀਰੀ ਸ਼ਰਨਾਰਥੀਆਂ ਦੇ ਮੁੜ-ਵਸੇਬੇ ਦੀ ਸੇਵਾ ਵਿਚ ਲੱਗ ਗਏ। ਇਸ ਦੌੜ-ਭੱਜ ਅਤੇ ਬੇ-ਅਰਾਮੀ ਕਾਰਨ ਨਵੰਬਰ ੧੯੫੦ ਈ. ਵਿਚ ਉਨ੍ਹਾਂ ਨੂੰ ਬਿਮਾਰੀ ਨੇ ਘੇਰ ਲਿਆ। ਇਹ ਸਿਦਕੀ ਸਿੱਖ ਪ੍ਰਚਾਰਕ, ਗੁਰਮਤਿ ਨੂੰ ਸਮਰਪਿਤ ਸਾਹਿਤ ਦਾ ਰਚੇਤਾ, ਲੋਕ ਭਲੇ ਲਈ ਰਾਤ-ਦਿਨ ਜੂਝਣ ਵਾਲਾ, ਨਿਸ਼ਕਾਮ ਤੇ ਬੇਲਾਗ ਸਿੱਖ ਆਗੂ ੨੩ ਜਨਵਰੀ, ੧੯੫੩ ਈ. ਦੇ ਆਖਰੀ ਦਿਨਾਂ ਵਿਚ ਆਪਣੇ ਪਿਆਰਿਆਂ ਅਤੇ ਸਨੇਹੀਆਂ ਨੂੰ ਸਦੀਵੀ ਵਿਛੋੜਾ ਦੇ ਗਿਆ।[੨]

ਅਕਾਲੀ ਕੌਰ ਸਿੰਘ ਦਾ ਜੀਵਨ ਇਕ ਮਿਸਾਲ ਦੀ ਤਰ੍ਹਾਂ ਹੈ, ਜਿਸ ਦੀ ਰੋਸ਼ਨੀ ਹਨ੍ਹੇਰੇ ਵਿਚ ਗੁਆਚਿਆਂ ਹੋਇਆਂ ਨੂੰ ਰੋਸ਼ਨ ਕਰਦੀ ਹੈ ਅਤੇ ਉਨ੍ਹਾਂ ਨੂੰ ਸਹੀ ਮਾਰਗ ਦਿਖਾਉਂਦੀ ਹੈ। ਉਨ੍ਹਾਂ ਦੇ ਜੀਵਨ ਵਿੱਚੋਂ ਇਕ ਆਦਰਸ਼ਕ ਸ਼ਖ਼ਸੀਅਤ ਉਘੜ ਕੇ ਸਾਹਮਣੇ ਆਉਂਦੀ ਹੈ। ਜਿਸ ਦੇ ਮਹੱਤਵਪੂਰਨ ਗੁਣਾਂ ਅਤੇ ਪੱਖਾਂ ਦਾ ਵਰਣਨ ਹੇਠ ਲਿਖੇ ਅਨੁਸਾਰ ਹੈ:-

**ਪਰਉਪਕਾਰੀ ਸੁਭਾਅ:** ਅਕਾਲੀ ਜੀ ਪਰਉਪਕਾਰੀ ਸੁਭਾਅ ਦੇ ਮਾਲਕ ਸਨ, ਜਿਨ੍ਹਾਂ ਨੇ ਆਪਣੇ ਨਿੱਜਤਵ ਤੋਂ ਉੱਪਰ ਉੱਠ ਕੇ ਦੁਨੀਆ ਦੇ ਦਰਦ ਨੂੰ ਆਪਣਾ ਸਮਝ ਕੇ ਹੰਢਾਇਆ। ਆਪਣੀ ਪਰਵਾਹ ਨਾ ਕਰਦੇ ਹੋਏ, ਪਰਉਪਕਾਰੀ ਕਾਰਜ ਕੀਤੇ। ਉਨ੍ਹਾਂ ਦੇ ਕਿਸੇ ਵੀ ਕਾਰਜ ਵਿਚ ਉਨ੍ਹਾਂ ਦਾ ਕੋਈ ਨਿੱਜੀ ਸਵਾਰਥ ਨਹੀਂ, ਸਗੋਂ ਪਰਉਪਕਾਰੀ ਰਵੱਈਆ ਹੀ ਹੁੰਦਾ ਸੀ। ਜੋ ਉਹ ਹਰ ਕਿਸੇ ਪ੍ਰਤੀ ਬਿਨਾ ਕਿਸੇ ਭੇਦ-

ਭਾਵ ਤੋਂ ਅਪਣਾਉਂਦੇ ਸਨ। ਬਚਪਨ ਵਿਚ ਇਕ ਵਾਰ ਆਪ ਦੇ ਇਕ ਸਾਥੀ ਨੂੰ ਸੱਪ ਲੜ ਗਿਆ, ਜਿੱਥੇ ਆਪ ਨੇ ਸਿਆਣਪ ਅਤੇ ਸੂਝ ਤੋਂ ਕੰਮ ਲਿਆ ਤੇ ਬੜੇ ਹੌਂਸਲੇ ਨਾਲ ਪਹਿਲਾਂ ਕੱਟੇ ਹੋਏ ਥਾਂ ਨੂੰ ਦੁਹਾਂ ਪਾਸਿਆਂ ਤੋਂ ਬੰਨ੍ਹਿਆ ਅਤੇ ਫਿਰ ਜ਼ਹਿਰ ਨੂੰ ਚੂਸ ਕੇ ਥੁੱਕਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਆਪ ਨੂੰ ਤਕਲੀਫ਼ ਜ਼ਰੂਰ ਹੋਈ, ਪਰੰਤੂ ਆਪ ਦੇ ਸਾਥੀ ਦੀ ਜਾਨ ਬਚ ਗਈ।[੩] ਇਸ ਪ੍ਰਕਾਰ ਆਪਣੀ ਜਾਨ ਨੂੰ ਜੋਖ਼ਮ ਵਿਚ ਪਾ ਕੇ ਵੀ ਉਹ ਪਰਉਪਕਾਰ ਕਰਨ ਲਈ ਹਮੇਸ਼ਾ ਤਤਪਰ ਰਹਿੰਦੇ।

**ਪ੍ਰਭਾਵਸ਼ਾਲੀ ਸ਼ਖ਼ਸੀਅਤ:** ਆਪਣੀ ਮਿਲਾਪੜੀ ਸ਼ਖ਼ਸੀਅਤ, ਬਿਬੇਕ-ਬੁੱਧੀ ਅਤੇ ਚਿਹਰੇ ਦੇ ਨੂਰਾਨੀ ਤੇਜ਼ ਨਾਲ ਅਕਾਲੀ ਜੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੇ ਮਾਲਕ ਵੀ ਸਨ। ਉਨ੍ਹਾਂ ਦੇ ਸੰਪਰਕ ਵਿਚ ਆਇਆ ਹਰ ਵਿਅਕਤੀ ਉਨ੍ਹਾਂ ਦੀ ਸ਼ਖ਼ਸੀਅਤ ਦਾ ਪ੍ਰਭਾਵ ਕਬੂਲ ਲੈਂਦਾ ਸੀ। ਜਿਸ ਕਾਰਨ ਪ੍ਰਚਾਰ ਦੌਰਾਨ ਉਨ੍ਹਾਂ ਦੀ ਆਪਣੀ ਸ਼ਖ਼ਸੀਅਤ ਦਾ ਪ੍ਰਭਾਵ ਬਹੁਤ ਲੋਕਾਂ 'ਤੇ ਪਿਆ, ਜਿਨ੍ਹਾਂ ਦਾ ਜੀਵਨ ਸਵਰ ਗਿਆ। ਅਕਾਲੀ ਜੀ ਨੇ ਆਪਣੀ ਸੁਘੜਤਾ ਤੇ ਵਿਦਵਤਾ ਨਾਲ ਇਸਲਾਮੀ ਜੂਲੇ ਹੇਠਾਂ ਆਏ ਹੋਇਆਂ ਨੂੰ ਉਨ੍ਹਾਂ ਦੀ ਆਪਣੀ ਵਿਰਾਸਤ ਦੀ ਸੋਝੀ ਕਰਾ ਕੇ, ਸਿੱਖ ਧਰਮ ਵਿਚ ਲਿਆਂਦਾ। "ਗੁਰਮਤਿ ਦੀ ਪੁੱਠ ਦੇ ਕੇ ਐਸੇ ਪ੍ਰੇਮ-ਬਾਣ ਵਾਹੇ ਕਿ ਜਿਹੜਾ ਵੀ ਆਪ ਦੇ ਅੰਤਹਕਰਣ ਵਿੱਚੋਂ ਨਿਕਲੇ ਬਚਨ ਸੁਣਦਾ ਅਤੇ ਆਪ ਦੇ ਮੂੰਹੋਂ ਗੁਰਬਾਣੀ ਦੇ ਸ਼ਬਦ ਸਰਵਣ ਕਰਦਾ, ਵੇਖਦਿਆਂ-ਵੇਖਦਿਆਂ ਦੋ-ਚਾਰ ਦਿਨਾਂ ਵਿਚ ਹੀ ਸਿੰਘ ਸਜਣ ਦੀ ਇੱਛਾ ਪ੍ਰਗਟ ਕਰ ਦੇਂਦਾ।"[੪] ਇਹ ਅਕਾਲੀ ਜੀ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਦਾ ਹੀ ਪ੍ਰਭਾਵ ਸੀ।

**ਨਰੋਏ ਸਮਾਜ ਦੇ ਸਿਰਜਕ:** ਅਕਾਲੀ ਜੀ ਇਕ ਨਰੋਏ ਸਮਾਜ ਦੀ ਸਿਰਜਣਾ ਲਈ ਆਪਣੀ ਅਹਿਮ ਭੂਮਿਕਾ ਨਿਭਾਉਂਦੇ ਹਨ। ਉਨ੍ਹਾਂ ਨੇ ਸਮਾਜ ਵਿਚ ਫੈਲੀਆਂ ਕੁਰੀਤੀਆਂ ਵਿਰੁੱਧ ਅਵਾਜ਼ ਉਠਾਈ ਅਤੇ ਇਕ ਨਵੇਂ ਸਮਾਜ ਦੀ ਸਿਰਜਣਾ ਦਾ ਹੋਕਾ ਦਿੱਤਾ, ਜਿਸ ਵਿਚ ਸਭ ਲੋਕ-ਏਕਤਾ, ਪਿਆਰ ਅਤੇ ਭਾਈਚਾਰੇ ਦੇ ਨਾਲ ਵਸ ਸਕਣ। ਅਕਾਲੀ ਜੀ ਜਿੱਥੇ ਧਰਮ ਦਾ ਪ੍ਰਚਾਰ ਕਰਦੇ ਸਨ, ਉੱਥੇ ਸਮਾਜ ਦੀਆਂ ਸਮੱਸਿਆਵਾਂ ਦਾ ਵੀ ਚਿੰਤਨ ਕਰਦੇ ਅਤੇ ਉਨ੍ਹਾਂ ਪ੍ਰਤੀ ਚੇਤਨਾ ਦਾ ਪ੍ਰਸਾਰ ਵੀ ਕਰਦੇ। ਲੜਕੀਆਂ ਦੇ ਪੈਸੇ ਦੇ ਕੇ ਕੀਤੇ ਜਾਂਦੇ ਵਿਆਹ, ਇਸਤਰੀ ਦੀ ਸਮਾਜ ਵਿਚਲੀ ਦਸ਼ਾ ਅਤੇ ਦਰਜਾ, ਫ਼ਿਰਕਾਪ੍ਰਸਤੀ ਆਦਿ ਸੰਬੰਧੀ ਅਕਾਲੀ ਜੀ ਨੇ ਪੁਰਜ਼ੋਰ ਪ੍ਰਚਾਰ ਕੀਤਾ। ਆਪਣੀ ਆਦਰਸ਼ਕ ਸ਼ਖ਼ਸੀਅਤ ਦੇ ਨਾਲ-ਨਾਲ ਉਨ੍ਹਾਂ ਦਾ ਸੁਪਨਾ ਇਕ ਆਦਰਸ਼ਕ ਸਮਾਜ ਦੀ ਸਿਰਜਣਾ ਸੀ, ਜਿਸ ਵਿਚ ਮਨੁੱਖ ਮਨੁੱਖਤਾ ਦਾ ਅਹਿਸਾਸ ਕਰ ਸਕੇ ਅਤੇ ਦਰਦ ਨੂੰ ਸਮਝ ਕੇ ਇਕ-ਦੂਜੇ ਦਾ ਹਾਮੀ ਬਣੇ।

**ਨਿਮਰਤਾ:** ਅਕਾਲੀ ਜੀ ਨੇ ਗੂੜ੍ਹ-ਗਿਆਨ ਅਤੇ ਉੱਚਤਮ ਕੀਮਤਾਂ ਦੇ ਧਾਰਨੀ ਹੁੰਦਿਆਂ ਵੀ ਆਪਣੇ ਆਪ ਨੂੰ ਨਿਮਰਤਾ ਵਿਚ ਰੱਖਿਆ। ਸਮਾਜ ਦੇ ਭਲੇ ਦੇ ਹਰ

ਕਾਰਜ ਅਤੇ ਰਾਜਨੀਤਿਕ ਗਤੀਵਿਧੀਆਂ ਵਿਚ ਹਿੱਸਾ ਲੈਂਦੇ ਹੋਏ ਵੀ ਆਪਣੇ ਆਪ ਨੂੰ ਗੁਪਤ ਰੱਖ ਕੇ ਹੀ ਪ੍ਰਸੰਨ ਰਹਿੰਦੇ ਸਨ। ਇਕ ਵਾਰ ਜਦ ਅਕਾਲੀ ਜੀ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਬਣਾਉਣ ਸੰਬੰਧੀ ਵਿਚਾਰ ਹੋਈ ਤਾਂ ਅਕਾਲੀ ਜੀ ਨੇ ਸ੍ਰੀ ਅਕਾਲ ਤਖਤ ਸਾਹਿਬ ਦੀ ਮਹਾਨਤਾ ਦਾ ਵਰਣਨ ਕਰਦਿਆਂ ਆਪਣੇ ਆਪ ਨੂੰ ਇਸ ਦੇ ਅਯੋਗ ਦੱਸਿਆ। ਸਿੱਖੀ ਵਿਚ ਪ੍ਰਪੱਕ ਰਹਿ ਕੇ ਵੀ ਹਮੇਸ਼ਾ ਆਪਣੇ ਆਪ ਨੂੰ ਕੀਟ ਸਮਾਨ ਸਮਝਿਆ। ਇਸ ਪ੍ਰਕਾਰ ਅਕਾਲੀ ਜੀ ਉਨ੍ਹਾਂ ਸ਼ਖ਼ਸੀਅਤਾਂ ਵਿੱਚੋਂ ਸਨ, ਜੋ ਸਮਰੱਥ ਹੁੰਦੇ ਹੋਏ ਵੀ ਨਿਮਰਤਾ ਦੇ ਧਾਰਨੀ ਬਣੇ ਰਹਿੰਦੇ ਹਨ।

**ਸਾਦਗੀ ਦੀ ਮੂਰਤ:** ਅਕਾਲੀ ਜੀ ਨੂੰ ਸਾਦਗੀ ਦੀ ਮੂਰਤ ਕਹੀਏ ਤਾਂ ਕੋਈ ਵੀ ਅਤਿਕਥਨੀ ਨਹੀਂ ਹੋਵੇਗੀ। ਉਨ੍ਹਾਂ ਦੀ ਰਹਿਣੀ-ਬਹਿਣੀ, ਖ਼ੁਰਾਕ ਅਤੇ ਪਹਿਰਾਵਾ ਬਹੁਤ ਹੀ ਸਾਦਗੀ ਭਰਪੂਰ ਸੀ। ਭਾਈ ਕਾਨ੍ਹ ਸਿਘ ਨਾਭਾ ਨੇ ਉਨ੍ਹਾਂ ਨੂੰ ਸਿੱਖੀ ਦਾ ਸਹੀ ਸਰੂਪ ਕਹਿ ਕੇ ਸਤਿਕਾਰਿਆ। ਗੁਰਸਿੱਖੀ ਬਾਣੇ ਦੇ ਧਾਰਨੀ ਰਹਿਣਾ, ਗੁਰੂ ਸਾਹਿਬ ਦੁਆਰਾ ਦੱਸੀ ਰਹਿਤ ਮਰਯਾਦਾ ਅਨੁਸਾਰ ਆਪਣੇ ਜੀਵਨ ਨੂੰ ਢਾਲਣਾ ਅਕਾਲੀ ਜੀ ਦੀ ਮਹਾਨਤਾ ਸੀ। ਖ਼ੁਰਾਕ ਵਿਚ ਜੋ ਵੀ ਮਿਲਣਾ ਅਤੇ ਜਿੰਨਾ ਵੀ ਮਿਲਣਾ ਉਸੇ ਵਿਚ ਹੀ ਸੰਤੁਸ਼ਟ ਰਹਿਣਾ। ਜੇਕਰ ਕੁਝ ਨਾ ਵੀ ਮਿਲੇ ਤਾਂ ਵੀ ਸੁੱਕੇ ਭੁੱਜੇ ਛੋਲੇ ਜਾਂ ਸੱਤੂ ਦਾ ਫੱਕਾ ਮਾਰ ਕੇ ਉੱਪਰੋਂ ਜਲ ਛਕ ਲੈਣਾ, ਆਪ ਜੀ ਦੇ ਸੁਭਾਅ ਦਾ ਹਿੱਸਾ ਬਣ ਚੁੱਕਾ ਸੀ।

**ਬਹੁਪੱਖੀ ਸੂਝ ਦੇ ਮਾਲਕ:** ਅਕਾਲੀ ਜੀ ਇਕ ਉੱਚ ਕੋਟੀ ਦੇ ਸੂਝਵਾਨ ਅਤੇ ਵਿਦਵਾਨ ਵਿਅਕਤੀ ਸਨ। ਉਨ੍ਹਾਂ ਮਹਾਨ ਰਚਨਾਵਾਂ ਗੁਰਮਤਿ ਸਾਹਿਤ ਦੀ ਝੋਲੀ ਵਿਚ ਪਾਉਣਾ, ਉਨ੍ਹਾਂ ਦੀ ਬਹੁ-ਪੱਖੀ ਸੂਝਵਾਨਤਾ ਦਾ ਹੀ ਸਿੱਟਾ ਸੀ। ਸਿੱਖ ਰਾਜਨੀਤੀ ਵਿਚ ਆਪ ਨੇ ਮਹੱਤਵਪੂਰਨ ਯੋਗਦਾਨ ਪਾਇਆ। ਸਿੱਖ ਸਿਆਸਤਦਾਨਾਂ ਨੂੰ ਸਮੇਂ-ਸਮੇਂ ਅਕਾਲੀ ਜੀ ਸੇਧ ਦਿੰਦੇ ਰਹੇ। ਗੁਰਦੁਆਰਾ ਸੁਧਾਰ ਲਹਿਰ ਵਿਚ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਦਾ ਕਾਰਜ ਬੜੀ ਸਿਦਕ ਦਿਲੀ ਦੇ ਨਾਲ ਕੀਤਾ। ਇਸ ਤੋਂ ਇਲਾਵਾ ਚਕਿਤਸਾ ਦੀ ਸੂਝ ਅਕਾਲੀ ਜੀ ਦੀ ਵਿਲੱਖਣਤਾ ਸੀ। ਸਿੱਖ ਧਰਮ ਵਿਚ ਨਵੀਂ ਜਾਗ੍ਰਿਤੀ ਲੈ ਕੇ ਆਉਣ ਵਾਲੀ ਸਿੰਘ ਸਭਾ ਲਹਿਰ ਵਿਚ ਅਕਾਲੀ ਜੀ ਨੇ ਮਹੱਤਵਪੂਰਨ ਯੋਗਦਾਨ ਪਾਇਆ। ਉਨ੍ਹਾਂ ਪੰਜਾਬ ਤੋਂ ਬਾਹਰ ਸਿੱਖੀ ਪ੍ਰਚਾਰ ਕਰਦੇ ਸਮੇਂ ਅਨੇਕਾਂ ਗੁਰਦੁਆਰਾ ਸਾਹਿਬਾਨ ਵਿਚ ਸਿੱਖ ਸਿਧਾਂਤਾਂ ਦਾ ਪ੍ਰਚਾਰ ਕੀਤਾ ਅਤੇ ਉਨ੍ਹਾਂ ਨੂੰ ਲਾਗੂ ਕਰਵਾਇਆ। ਇਸ ਤੋਂ ਬਿਨਾ ਆਪਣੇ ਰਟਨ ਸਮੇਂ ਲਾਮਡੀਂਗ (ਆਸਾਮ) ਵਿਖੇ, ਇਕ ਅਮੀਰ ਮਾਈ ਦੀ ਸਹਾਇਤਾ ਨਾਲ ਸਿੰਘ ਸਭਾ ਕਾਇਮ ਕੀਤੀ।[੫] ਇਸ ਤੋਂ ਇਲਾਵਾ ਆਮ ਸਿੰਘ ਸਭਾਵਾਂ ਵਿਖੇ, ਅਕਾਲੀ ਜੀ ਆਪਣੇ ਵਿਚਾਰ ਪ੍ਰਗਟ ਕਰਦੇ ਰਹਿੰਦੇ ਸਨ। ਜੇ ਸਿੰਘ ਸਭਾ ਦੇ ਨਿਯਮਾਂ ਨੂੰ ਧਿਆਨ ਵਿਚ ਰੱਖ ਕੇ ਵਿਚਾਰਿਆ ਜਾਵੇ ਤਾਂ ਅਕਾਲੀ ਜੀ ਦੀ ਸ਼ਖ਼ਸੀਅਤ ਵਿਚ ਇਹ ਸਾਰੇ ਗੁਣ ਸਮੋਏ

ਹੋਏ ਪ੍ਰਤੀਤ ਹੁੰਦੇ ਹਨ।

**ਅਸੂਲ-ਪ੍ਰਸਤੀ:** ਅਕਾਲੀ ਜੀ ਦੀ ਸ਼ਖ਼ਸੀਅਤ ਨੂੰ ਉਨ੍ਹਾਂ ਦੁਆਰਾ ਅਪਣਾਏ ਗਏ ਅਸੂਲ ਚਾਰ ਚੰਦ ਲਗਾ ਦਿੰਦੇ ਹਨ। ਬੇ-ਤਰਤੀਬੇ ਜੀਵਨ ਤੋਂ ਉੱਪਰ ਉੱਠ ਕੇ ਅਕਾਲੀ ਜੀ ਨੇ ਅਸੂਲ-ਮਈ ਜੀਵਨ ਜੀਵਿਆ। ਜਿਸ ਵਿਚ ਉਨ੍ਹਾਂ ਕਦੇ ਵੀ ਢਿੱਲ ਨਹੀਂ ਪੈਣ ਦਿੱਤੀ। ਜਿਸ ਤਰ੍ਹਾਂ ਉਨ੍ਹਾਂ ਨੇ ਆਪਣੀ ਬਾਹਰੀ ਸ਼ਖ਼ਸੀਅਤ ਨੂੰ ਵਿਸ਼ੇਸ਼ ਕਿਸਮ ਦੇ ਸਵਰੂਪ ਅਤੇ ਜ਼ਬਤ ਅਨੁਸਾਰ ਜੀਵਿਆ, ਉਸੇ ਹੀ ਤਰ੍ਹਾਂ ਆਪ ਦੀ ਅੰਦਰਲੀ ਸ਼ਖ਼ਸੀਅਤ ਵੀ ਵਿਸ਼ੇਸ਼ ਕਿਸਮ ਦੇ ਆਦਰਸ਼ਾਂ ਅਤੇ ਅਸੂਲਾਂ ਦੁਆਲੇ ਕੇਂਦਰਿਤ ਰਹਿੰਦੀ ਸੀ। ਉਹ ਨਿੱਜੀ ਤੌਰ 'ਤੇ ਉਹੀ ਜੀਵਨ ਜਿਉਂਦੇ ਸਨ, ਜਿਹੋ ਜਿਹਾ ਜੀਵਨ ਉਹ ਦੂਜਿਆਂ ਨੂੰ ਜਿਊਣ ਲਈ ਕਹਿੰਦੇ ਸਨ। ਦਸਵੰਧ ਕੱਢਣਾ, ਲੋੜਵੰਦ ਨਾਲ ਵੰਡ ਛਕਣਾ, ਗਰੀਬ ਦੀ ਮਦਦ ਕਰਨੀ, ਪੰਜ ਕਕਾਰੀ ਰਹਿਤ ਦੇ ਧਾਰਨੀ ਰਹਿਣਾ, ਸ਼ਸਤਰਧਾਰੀ ਹੋਣਾ, ਨਿੱਤਨੇਮੀ ਹੋਣਾ ਆਦਿ ਉਨ੍ਹਾਂ ਦੇ ਮਹੱਤਵਪੂਰਨ ਅਸੂਲ ਸਨ।

ਅਕਾਲੀ ਜੀ ਦੀ ਸ਼ਖ਼ਸੀਅਤ ਵਿਚ ਬਹੁਤ ਸਾਰੇ ਗੁਣ ਸਮੋਏ ਹੋਏ ਸਨ, ਜਿਨ੍ਹਾਂ ਕਾਰਨ ਉਹ ਉਚੇਰੀ ਆਦਰਸ਼ਕ ਸ਼ਖ਼ਸੀਅਤ ਵਜੋਂ ਉਭਰ ਕੇ ਸਾਹਮਣੇ ਆਉਂਦੇ ਹਨ। ਉਨ੍ਹਾਂ ਦਾ ਜੀਵਨ ਅਤੇ ਉਨ੍ਹਾਂ ਦੀ ਆਦਰਸ਼ਕ ਸ਼ਖ਼ਸੀਅਤ ਦਾ ਅੰਦਾਜ਼ਾ ਉਨ੍ਹਾਂ ਦੀਆਂ ਰਚਨਾਵਾਂ ਤੋਂ ਲਗਾਇਆ ਜਾ ਸਕਦਾ ਹੈ। ਜਿੰਨ੍ਹਾਂ ਵਿਚ ਉਨ੍ਹਾਂ ਦੇ ਗਿਆਨਵਾਨ ਹੋਣ, ਗੁਰਸਿੱਖੀ ਜੀਵਨ ਦੇ ਧਾਰਨੀ ਹੋਣ, ਪੰਥ ਲਈ ਦਰਦ ਰੱਖਣ, ਪਰਉਪਕਾਰ ਲਈ ਤਤਪਰ ਰਹਿਣ ਅਤੇ ਪੰਥ ਵਿਚ ਜਾਗ੍ਰਿਤੀ ਲਿਆਉਣ ਲਈ ਉਪਰਾਲੇ ਕਰਦੇ ਰਹਿਣ ਆਦਿ ਜਿਹੇ ਪੱਖ ਸਾਹਮਣੇ ਆ ਜਾਂਦੇ ਹਨ। ਇਸ ਪ੍ਰਕਾਰ ਅਕਾਲੀ ਕੌਰ ਸਿੰਘ ਨਿਹੰਗ ਇਕ ਮਹਾਨ ਗੁਰਸਿੱਖ ਸਨ, ਜਿਨ੍ਹਾਂ ਦੀ ਆਦਰਸ਼ਕ ਸ਼ਖ਼ਸੀਅਤ ਸਾਡੇ ਲਈ ਪ੍ਰੇਰਨਾ ਦਾ ਸ੍ਰੋਤ ਹੈ।

**ਹਵਾਲੇ:**


੧. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼* (ਭਾਗ-ਦੂਜਾ), ਗੁਰ ਰਤਨ ਪਬਲੀਸ਼ਰ, ਪਟਿਆਲਾ, ੨੦੦੫, ਪੰਨਾ-੫੨੭.

੨. ਭਗਵਾਨ ਸਿੰਘ ਜੌਹਲ, *ਉਚ ਕੋਟੀ ਦਾ ਪ੍ਰਚਾਰਕ ਅਕਾਲੀ ਕੌਰ ਸਿੰਘ ਨਿਹੰਗ* (ਆਰਟੀਕਲ), ਅਜੀਤ (ਧਰਮ ਅਤੇ ਵਿਰਸਾ ਅੰਕ), ੩੧ ਜਨਵਰੀ,੨੦੧੭, ਮੰਗਲਵਾਰ.

੩. ਹਿੰਮਤ ਸਿੰਘ, *ਅਕਾਲੀ ਕੌਰ ਸਿੰਘ ਜੀਵਨ, ਵਿਅਕਤੀਤਵ ਤੇ ਸਾਹਿਤ ਰਚਨਾ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੦, ਪੰਨਾ-੬.

੪. ਉਪਰੋਕਤ, ਪੰਨਾ-੧੧.

੫. ਉਪਰੋਕਤ, ਪੰਨਾ-੫੫.


■

# ਸਫਲ ਸਿੱਖ ਪ੍ਰਚਾਰਕ : ਗਿਆਨੀ ਸੋਹਣ ਸਿੰਘ ਸੀਤਲ

*-ਡਾ. ਰੂਪ ਸਿੰਘ**

ਵਿਸ਼ਵ-ਪ੍ਰਸਿੱਧ ਢਾਡੀ, ਨਾਵਲਕਾਰ, ਇਤਿਹਾਸਕਾਰ, ਕਹਾਣੀਕਾਰ, ਵਾਰਤਕਕਾਰ, ਨਾਟਕਕਾਰ, ਗੀਤਕਾਰ ਤੇ ਕਵੀ ਗਿਆਨੀ ਸੋਹਣ ਸਿੰਘ ਸੀਤਲ ਸਫਲ ਸਿੱਖ ਪ੍ਰਚਾਰਕ ਸਨ। ਗੁਰਬਾਣੀ, ਸਿੱਖ ਵਿਚਾਰਧਾਰਾ ਤੇ ਇਤਿਹਾਸ ਨੂੰ ਪੜ੍ਹਨਾ-ਸਮਝਣਾ ਤੇ ਪ੍ਰਚਾਰਨਾ ਉਨ੍ਹਾਂ ਦਾ ਜੀਵਨ ਭਰ ਆਦਰਸ਼ ਰਿਹਾ। ੭ ਅਗਸਤ, ੧੯੦੯ ਈ. ਕਾਦੀਵਿੰਡ (ਲਾਹੌਰ) ਵਿਖੇ ਸ. ਖੁਸ਼ਹਾਲ ਸਿੰਘ ਦੇ ਘਰ ਕਿਸਾਨ ਪਰਿਵਾਰ 'ਚ ਜੰਮੇ-ਪਲੇ ਸੀਤਲ ਜੀ ਨੇ ਸਕੂਲੀ ਪੜ੍ਹਾਈ ਦਸਵੀਂ ਤੀਕ ਪ੍ਰਾਪਤ ਕਰ, ਗਿਆਨੀ ਦਾ ਇਮਤਿਹਾਨ ਨਿੱਜੀ ਪੱਧਰ 'ਤੇ ਪਾਸ ਕੀਤਾ। ਗਿਆਨ-ਪ੍ਰਾਪਤੀ ਦੀ ਅਮੁੱਕ ਜਗਿਆਸਾ ਸੀ, ਸੀਤਲ ਜੀ ਦੇ ਵਿਚ ਸਿੱਖੀ ਸਿਦਕ ਭਰੋਸੇ, ਸਿਰੜ, ਲਗਨ ਤੇ ਮਿਹਨਤ ਸਦਕਾ ਸੀਤਲ ਜੀ ਜੀਵਨ ਭਰ ਪੜ੍ਹਦੇ-ਲਿਖਦੇ ਤੇ ਸਿੱਖ ਧਰਮ ਦੇ ਪ੍ਰਚਾਰ-ਪਸਾਰ ਹਿਤ ਜੁਟੇ ਰਹੇ। ਸਫਲ ਸਿੱਖ ਪ੍ਰਚਾਰਕ ਵਾਲੇ ਸਾਰੇ ਗੁਣ ਸੀਤਲ ਜੀ ਨੂੰ ਅਕਾਲ ਪੁਰਖ ਨੇ ਬਖਸ਼ਿਸ਼ ਕੀਤੇ ਸਨ। ਵਿਦਵਾਨ ਲੇਖਕ ਤੇ ਸਫਲ ਬੁਲਾਰੇ ਦੇ ਬਰਾਬਰ ਗੁਣ ਕੁਦਰਤ ਕਿਸੇ-ਕਿਸੇ ਨੂੰ ਹੀ ਬਖਸ਼ਿਸ਼ ਕਰਦੀ ਹੈ, ਨਹੀ ਤਾਂ ਆਮ ਕਰਕੇ ਲੇਖਕ ਸਫਲ ਬੁਲਾਰੇ ਨਹੀਂ ਹੁੰਦੇ ਅਤੇ ਸਫਲ ਬੁਲਾਰੇ ਪ੍ਰਵਾਨਿਤ ਲੇਖਕ ਨਹੀਂ ਹੁੰਦੇ। ਸੀਤਲ ਜੀ ਇਸ ਪੱਖ ਤੋਂ ਭਾਗਸ਼ਾਲੀ ਸਨ ਕਿ ਉਨ੍ਹਾਂ ਕੋਲ ਦੋਵੇਂ ਗੁਣ ਭਰਪੂਰ ਸਨ। ਸਫਲ ਬੁਲਾਰੇ ਵਾਸਤੇ ਨਿੱਜੀ ਸ਼ਖ਼ਸੀਅਤ, ਬੋਲਣ ਦਾ ਵਿਸ਼ਾ, ਵਿਸ਼ੇ 'ਤੇ ਬੋਲਣ ਦੀ ਥਾਂ ਤੇ ਸਰੋਤਿਆਂ ਦੀ ਪੱਧਰ ਅਤੇ ਗਿਣਤੀ ਪ੍ਰਭਾਵਿਤ ਕਰਦੀ ਹੈ। ਨਿੱਜੀ ਸ਼ਖ਼ਸੀਅਤ 'ਚ ਬੁਲਾਰੇ ਦਾ ਕੱਦ, ਸਿਹਤ, ਅਵਾਜ਼, ਪਹਿਰਾਵਾ, ਖਾਣ-ਪੀਣ, ਸਵੈ-ਵਿਸ਼ਵਾਸ, ਆਪਣੇ ਬੋਲਾਂ 'ਤੇ ਭਰੋਸਾ ਅਤੇ ਅਭਿਆਸ, ਭਾਸ਼ਾ-ਸ਼ੈਲੀ, ਸਰੋਤਿਆਂ ਦੇ ਪੱਧਰ ਨੂੰ ਦੇਖਣ-ਸਮਝਣ ਦੀ ਪ੍ਰਤਿਭਾ, ਯਾਦਦਾਸ਼ਤ, ਸਮੇਂ ਦੀ ਪਾਬੰਦੀ, ਹਰਕਤਾਂ ਆਦਿ ਗੁਣ ਸ਼ਾਮਲ ਹਨ। ਨਿੱਜੀ ਰੂਪ 'ਚ ਗਿਆਨੀ ਸੋਹਣ ਸਿੰਘ ਜੀ ਸੀਤਲ ਨੂੰ ਮੈਂ ਨੇੜਿਉਂ ਦੇਖਿਆ, ਸੁਣਿਆ ਤੇ ਪੜ੍ਹਿਆ ਹੈ। ਉਨ੍ਹਾਂ ਨੇ ਉਪਰੋਕਤ ਗੁਣਾਂ ਅਨੁਸਾਰ ਆਪਣੇ ਜੀਵਨ ਨੂੰ ਢਾਲਿਆ ਹੋਇਆ ਸੀ। ਗੁਰੂ-ਕਿਰਪਾ ਸਦਕਾ ਉਨ੍ਹਾਂ ਦਾ ਕੱਦ ਲੰਮੇਰਾ, ਸਾਫ ਰੰਗ, ਸਫੈਦ ਬਸਤਰ, ਨੀਲੀ ਦਸਤਾਰ, ਸਫੈਦ ਨਿਰਮਲ ਦਾਹੜਾ, ਰਹਿਣ-ਸਹਿਣ ਬੋਲ-ਚਾਲ ਅਤੇ ਖਾਣ-ਪੀਣ ਉਨ੍ਹਾਂ ਦੀ ਨਿਵੇਕਲੀ ਸ਼ਖ਼ਸੀਅਤ ਨੂੰ ਨਿਖੇੜਦਾ ਸੀ। ਉਨ੍ਹਾਂ ਦੇ ਬੋਲਾਂ 'ਚ ਪੂਰਨ ਸ੍ਵੈ-ਵਿਸ਼ਵਾਸ ਸੀ। ਸੀਤਲ ਜੀ ਤਿੰਨ ਭੈਣਾਂ ਦੇ ਇਕਲੌਤੇ ਭਾਈ ਸਨ। ਇਨ੍ਹਾਂ ਦੇ ਮਾਤਾ-ਪਿਤਾ ਸ਼ਾਂਤ ਤੇ ਸੰਤੋਖੀ ਸੁਭਾਅ ਦੇ ਮਾਲਕ ਸਨ। ਸਿੱਖੀ ਇਨ੍ਹਾਂ ਦੇ ਪਰਵਾਰ ਵਿਚ ਰੋਮ-ਰੋਮ 'ਚ ਸਮੋਈ ਹੋਈ ਸੀ। ਪਹਿਲਾਂ-ਪਹਿਲ ਇਕ ਭੈੜਾ ਰਿਵਾਜ ਸੀ ਕਿ ਛੋਟੇ ਲੜਕੇ ਦੇ ਕੇਸਾਂ ਦੀ ਇਕ ਲਿਟ ਕੈਂਚੀ ਨਾਲ ਕੱਟ ਕੇ ਤਵੀਤ ਬਣਾ ਉਸ ਦੇ ਗਲੇ ਵਿਚ ਪਾ ਦਿੱਤਾ ਜਾਂਦਾ ਸੀ ਤਾਂ ਕਿ ਭੈੜੀ ਨਜ਼ਰ ਨਾ ਲੱਗੇ। ਸੀਤਲ ਜੀ ਦੀ ਮਾਤਾ ਨੂੰ ਵਡੇਰੀ ਉਮਰ ਦੀਆਂ ਮਾਤਾਵਾਂ ਨੇ ਸਲਾਹ

**ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਦਿੱਤੀ ਕਿ ਇਸ ਦੇ ਕੇਸਾਂ ਦੀ ਇਕ ਲਿਟ ਕੱਟ ਦਿੱਤੀ ਜਾਵੇ, ਪਰ ਉਨ੍ਹਾਂ ਦੀ ਮਾਤਾ ਦਾ ਜਵਾਬ ਸੀ - ਨਹੀਂ ਬੇਬੇ ! ਮੈਂ ਆਪਣੇ ਹੱਥੀਂ ਪੁੱਤਰ ਦੇ ਸੁੱਚੇ ਕੇਸ ਜੂਠੇ ਨਹੀਂ ਕਰਨੇ। ਇਸ ਦਾ ਗੁਰੂ ਮਹਾਰਾਜ ਰਾਖਾ। ਸੀਤਲ ਜੀ 'ਤੇ ਉਨ੍ਹਾਂ ਦੀ ਮਾਤਾ ਦੇ ਸਿੱਖੀ-ਸਿਦਕ ਭਰੋਸੇ ਦਾ ਅਸਰ ਸੀ ਕਿ ਉਨ੍ਹਾਂ ਆਖਰੀ ਸਾਹਾਂ ਤੀਕ ਕੇਸ ਸੁੱਚੇ ਰੱਖੇ ਤੇ ਕੇਸਾਂ ਨੂੰ ਸਭ ਤੋਂ ਪਵਿੱਤਰ ਮੰਨਿਆ, ਸਤਿਕਾਰਿਆ ਤੇ ਪ੍ਰਗਟਾਇਆ। ਸੀਤਲ ਜੀ ਦਾ ਨਿਸ਼ਚਾ ਸੀ ਕਿ ਕੇਸ ਸਰੀਰ ਦੇ ਸਭ ਤੋਂ ਪਵਿੱਤਰ ਅੰਗ ਹਨ ਤੇ ਇਨ੍ਹਾਂ ਦੀ ਬੇਅਦਬੀ ਕਰਨਾ ਸਿਰਜਨਹਾਰ ਦੀ ਨਿਰਾਦਰੀ ਕਰਨ ਦੇ ਬਰਾਬਰ ਹੈ।

ਸੀਤਲ ਜੀ ਵਿਸ਼ਵ ਧਰਮਾਂ ਦੇ ਜਾਣਕਾਰ, ਸਿੱਖ ਧਰਮ ਦੇ ਗਿਆਤਾ ਤੇ ਗੁਰਬਾਣੀ ਦੇ ਅਭਿਆਸੀ ਸਨ। ਗੁਰਬਾਣੀ-ਗੁਰਮਤਿ ਵਿਚਾਰਧਾਰਾ ਅਨੁਸਾਰ ਸਿੱਖ ਇਤਿਹਾਸ ਨੂੰ ਉਹ ਇਤਿਹਾਸ ਮੰਨਦੇ ਸਨ। ਗੁਰਬਾਣੀ ਦੇ ਸ਼ੁੱਧ ਪ੍ਰਮਾਣ-ਇਤਿਹਾਸਿਕ ਸੱਚਾਈਆਂ ਨੂੰ ਉਹ ਐਸੇ ਤਰਤੀਬਵਾਰ ਰੋਚਕ ਢੰਗ ਨਾਲ ਸੁਣਾਉਂਦੇ ਸਨ ਕਿ ਸ੍ਰੋਤੇ ਮੰਤਰ-ਮੁਗਧ ਹੋ ਜਾਂਦੇ ਸਨ।

ਪ੍ਰਚਾਰਕ ਵਾਸਤੇ ਇਹ ਜ਼ਰੂਰੀ ਹੈ ਕਿ ਕਹਿਣੀ, ਕਥਨੀ ਤੇ ਕਰਨੀ ਦਾ ਸੂਰਮਾ ਹੋਵੇ। ਜਿਸ ਵਿਚਾਰਧਾਰਾ ਦਾ ਉਹ ਪ੍ਰਚਾਰ ਕਰਦਾ ਹੈ ਉਸ ਵਿਚਾਰਧਾਰਾ ਨੂੰ ਰੋਮ-ਰੋਮ ਮੰਨਦੇ ਹੋਣਾ ਤੇ ਉਸ ਦਾ ਧਾਰਨੀ ਹੋਣਾ ਜ਼ਰੂਰੀ ਹੈ। ਗੁਰਬਾਣੀ ਦੇ ਸੀਤਲ ਜੀ ਨੇਮੀ ਵੀ ਸਨ ਤੇ ਪ੍ਰੇਮੀ ਵੀ। ਉਨ੍ਹਾਂ ਨੂੰ ਅਕਾਲ ਪੁਰਖ ਤੇ ਗੁਰਬਾਣੀ 'ਚ ਅਟੁੱਟ ਭਰੋਸਾ ਸੀ। ਸ੍ਵੈਮਾਣ ਤੇ ਨਿਮਰਤਾ ਪ੍ਰਚਾਰਕਾਂ ਦੇ ਗਹਿਣੇ ਹਨ। ਸੀਤਲ ਜੀ ਦੇ ਬੋਲ ਸਨ, ਗੁਰੂ ਕਿਰਪਾ ਕਰੇ ਮੈਂ ਕੌਮ ਦੇ ਪ੍ਰਚਾਰਕ ਵਜੋਂ ਹੀ ਸੰਸਾਰ ਤੋਂ ਅਲਵਿਦਾ ਹੋਵਾਂ। ਸੀਤਲ ਜੀ ਹਉਮੈਂ-ਹੰਕਾਰ ਤੋਂ ਸੁਚੇਤ ਤੇ ਸੁਤੰਤਰ ਸਨ। ਭਗਤ ਕਬੀਰ ਜੀ ਦੀ ਇਹ ਪੰਕਤੀ ਉਹ ਆਮ ਕਰਕੇ ਦੁਹਰਾਉਂਦੇ ਸਨ :

*ਕਬੀਰ ਗਰਬੁ ਨਾ ਕੀਜੀਐ ਰੰਕੁ ਨ ਹਸੀਐ ਕੋਇ॥*
*ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥ (ਪੰਨਾ ੧੩੬੬)*

ਸੀਤਲ ਜੀ ਪੰਜਾਬੀ, ਉਰਦੂ, ਅੰਗ੍ਰੇਜ਼ੀ, ਹਿੰਦੀ ਤੇ ਸੰਸਕ੍ਰਿਤ ਭਾਸ਼ਾ ਦੇ ਗਿਆਤਾ ਸਨ। ਉਨ੍ਹਾਂ ਨੇ ਖੂਬ ਪੜ੍ਹਿਆ ਅਤੇ ਪ੍ਰਚਾਰਿਆ ਹੈ। ਉਹ ਇਸ ਵਿਸ਼ਵਾਸ ਦੇ ਧਾਰਨੀ ਸਨ ਕਿ ਆਪਣੇ ਧਰਮ ਦੀ ਵਿਲੱਖਣਤਾ ਸਥਾਪਿਤ ਕਰਨ ਵਾਸਤੇ ਦੂਸਰੇ ਧਰਮਾਂ ਦੀ ਜਾਣਕਾਰੀ ਜ਼ਰੂਰੀ ਹੈ। ਉਨ੍ਹਾਂ ਨੇ ਚਾਰੇ ਵੇਦ, ਸਿਮ੍ਰਤੀਆਂ, ਗੀਤਾ, ਮਹਾਂਭਾਰਤ, ਬਾਈਬਲ, ਪਵਿੱਤਰ ਕੁਰਾਨ ਆਦਿ ਤੋਂ ਇਲਾਵਾ ਹੋਰ ਧਾਰਮਿਕ-ਦਾਰਸ਼ਨਿਕ ਲੇਖਾਂ ਦੀਆਂ ਕਿਰਤਾਂ ਨੂੰ ਖੂਬ ਪੜ੍ਹਿਆ-ਵਾਚਿਆ, ਵਿਚਾਰਿਆ ਤੇ ਉਨ੍ਹਾਂ ਦੇ ਸੰਦਰਭ ਵਿਚ ਗੁਰਮਤਿ ਗਿਆਨ ਦਾ ਪ੍ਰਚਾਰ-ਪ੍ਰਸਾਰ ਕੀਤਾ। ਉਨ੍ਹਾਂ ਦਾ ਕਥਨ ਹੈ, ਕਿ ਇਕ ਕਿਤਾਬ ਲਿਖਣ ਵਾਸਤੇ ਘੱਟੋ-ਘੱਟ ਸੌ ਕਿਤਾਬ ਪੜ੍ਹਨੀ ਪੈਂਦੀ ਹੈ। ਅੰਦਾਜ਼ਾ ਲਗਾਓ ਕਿ ਉਨ੍ਹਾਂ ਕਿਤਨਾ ਪੜ੍ਹਿਆ ਹੋਵੇਗਾ ਕਿ ਸੌ ਤੋਂ ਵਧੇਰੇ ਉਨ੍ਹਾਂ ਪੁਸਤਕਾਂ ਲਿਖੀਆਂ ਹਨ।

ਵਹਿਮਾਂ-ਭਰਮਾਂ, ਪਾਖੰਡਾਂ ਅਤੇ ਦਿਖਾਵੇ ਤੋਂ ਕੋਹਾਂ ਦੂਰ ਸੀਤਲ ਜੀ ਰੋਮ-ਰੋਮ ਤੋਂ 'ਗੁਰੂ-ਗ੍ਰੰਥ' ਤੇ 'ਗੁਰੂ-ਪੰਥ' ਨੂੰ ਸਮਰਪਿਤ ਸਨ। 'ਪੂਜਾ ਅਕਾਲ ਕੀ, ਪਰਚਾ ਸ਼ਬਦ

ਕਾ, ਦੀਦਾਰ ਖਾਲਸੇ ਕਾ' ਦੇ ਧਾਰਨੀ ਤੇ ਪ੍ਰਚਾਰਕ ਸਨ। ਗੁਰੂ-ਡੰਮ, ਡੇਰੇਦਾਰੀ, ਵਿਅਕਤੀਵਾਦ ਤੇ ਅਖੌਤੀ ਸਾਧਵਾਦ ਦੇ ਉਹ ਕੱਟੜ ਵਿਰੋਧੀ ਸਨ। ਉਨ੍ਹਾਂ ਜੀਵਨ ਭਰ ਮਨਮਤ ਦਾ ਵਿਰੋਧ ਕੀਤਾ ਤੇ ਗੁਰਮਤਿ ਦਾ ਪ੍ਰਚਾਰ ਕੀਤਾ।

ਉਹ ਉਹੀ ਲਿਖਦੇ ਤੇ ਬੋਲਦੇ ਸਨ, ਜਿਨ੍ਹਾਂ ਤੱਥਾਂ ਦੀ ਪਰਖ-ਪੜਚੋਲ ਉਹ ਕਰ ਚੁੱਕੇ ਸਨ। ਕਿਸ ਸਮੇਂ ਬੁਲਾਰੇ ਦੀ ਹਰਕਤ ਕੀ ਹੋਣੀ ਚਾਹੀਦੀ ਹੈ, ਇਸ਼ਾਰਾ ਕਿਵੇਂ ਕਰਨਾ ਹੈ ਇਸ ਵਿਚ ਸੀਤਲ ਜੀ ਨਿਪੁੰਨ ਸਨ। ਉਨ੍ਹਾਂ ਦੇ ਇਹ ਬੋਲ ਅੱਜ ਵੀ ਮੇਰੇ ਕੰਨਾਂ ਵਿਚ ਗੂੰਜਦੇ ਹਨ ਤੇ ਇਸ਼ਾਰਾ ਸਾਹਮਣੇ ਹੈ:

ਸ. ਸ਼ਾਮ ਸਿੰਘ ਜੀ ਅਟਾਰੀ ਵਾਲੇ ਨੇ ਦੇਖ ਲਿਆ ਕਿ ਅਸੀਂ ਅੰਗ੍ਰੇਜ਼ ਫੌਜ ਨੂੰ ਜਿੱਤ ਨਹੀਂ ਸਕਦੇ। ਸ. ਸ਼ਾਮ ਸਿੰਘ ਨੇ ਆਪਣੇ ਚਿੱਟੇ ਸਫੈਦ ਦਾਹੜੇ 'ਤੇ ਹੱਥ ਫੇਰਿਆ (ਉਸ ਸਮੇਂ ਸੀਤਲ ਜੀ ਵੀ ਆਪਣੇ ਨਿਰਮਲ ਸਫੈਦ ਦਾਹੜੇ 'ਤੇ ਹੱਥ ਫੇਰਦੇ) ਕਿ ਸ਼ਾਮ ਸਿੰਘ! ਇਹ ਚਿੱਟਾ ਦਾਹੜਾ ਅੰਗ੍ਰੇਜਾਂ ਦੇ ਬੂਟ ਝਾੜਿਆ ਕਰੇਗਾ? ਮਰਦਾਂ ਦਾ ਕੰਮ ਮੈਦਾਨ-ਏ-ਜੰਗ ਵਿਚ ਸ਼ਹੀਦ ਹੋ ਜਾਣਾ - ਸ਼ਾਮ ਸਿੰਘ ਮੈਦਾਨ-ਏ-ਜੰਗ ਦੀ ਤਿਆਰੀ ਕਰਦਾ ਕਿਵੇਂ ਬਈ?

ਸਮੇਂ ਦੀ ਕਦਰ ਤੇ ਸਦ-ਉਪਯੋਗ ਹਰੇਕ ਵਾਸਤੇ ਜ਼ਰੂਰੀ ਹੈ, ਪਰ ਸਫਲ ਬੁਲਾਰੇ-ਪ੍ਰਚਾਰਕ ਵਾਸਤੇ ਸਮੇਂ ਦੀ ਪਾਬੰਦੀ-ਸਫਲਤਾ ਦਾ ਭੇਦ ਹੈ। ਬੁਲਾਰੇ ਦਾ ਆਪਣਾ ਹੀ ਸਮਾਂ ਕੀਮਤੀ ਨਹੀਂ, ਹੁੰਦਾ ਸਗੋਂ ਸਰੋਤਿਆਂ ਦੇ ਸਮੇਂ ਦੀ ਕੀਮਤ ਨੂੰ ਜਾਣਨਾ ਵੀ ਉਸ ਲਈ ਜ਼ਰੂਰੀ ਹੈ। ਸੀਤਲ ਜੀ ਪ੍ਰਸੰਗ ਸੁਣਾਉਣ ਸਮੇਂ ਲੋੜ ਅਨੁਸਾਰ ਵਿਸਥਾਰ ਵੀ ਕਰਦੇ ਸਨ, ਪਰ ਸਮੇਂ ਦੀ ਪਾਬੰਦੀ ਨੂੰ ਸਨਮੁਖ ਰੱਖਦਿਆਂ ਪ੍ਰਸੰਗ ਨੂੰ ਸਮੇਟਣ ਤੇ ਸੰਪੂਰਨ ਕਰਨ ਵਿਚ ਦੇਰ ਨਹੀਂ ਸਨ ਲਗਾਉਂਦੇ। ਮੈਨੂੰ ਯਾਦ ਹੈ ਕਿ ਇਕ ਵਾਰ ਸਾਡੇ ਪਿੰਡ ਖਾਨੋਵਾਲ ਹੋਲੇ-ਮੁਹੱਲੇ ਦੇ ਦੀਵਾਨ 'ਚ ਸੀਤਲ ਜੀ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪ੍ਰਸੰਗ ਸੁਣਾ ਰਹੇ ਸਨ ਕਿ ਪਿੱਛੇ ਉਨ੍ਹਾਂ ਦੇ ਸਾਥੀ ਆਪਸੀ ਗੱਲਬਾਤ ਕਰਨ ਲੱਗ ਪਏ। ਸੀਤਲ ਜੀ ਦੇ ਬੋਲ ਸਨ, ਮੇਰੇ ਸਾਥੀ ਸਮਝਦੇ ਹਨ ਕਿ ਮੈਨੂੰ ਲੰਮੇ ਲੈਕਚਰ ਕਰਨ ਦੀ ਆਦਤ ਹੈ, ਪਰ ਜੇਕਰ ਮੈਂ ਲੰਮਾ ਲੈਕਚਰ ਕਰ ਸਕਦਾ ਹਾਂ, ਤਾਂ ਮੈਨੂੰ ਸੰਖੇਪ ਕਰਨਾ ਵੀ ਆਉਂਦਾ ਹੈ। ਵੱਡਾ ਵੀਰ ਜਾਂ ਸ਼ਹੀਦੀ ਪਾ ਗਿਆ, ਛੋਟਾ ਆਗਿਆ ਮੰਗਦਾ ਕਿਵੇਂ ਬਈ?..ਫਿਰ ਕੀ ਸਾਰੰਗੀ ਵਾਲਾ ਸਿੰਘ ਸਰੰਗੀ ਤੇ ਢਾਡੀ ਸਿੰਘ ਢੱਡ ਭੁਲ ਗਏ...ਸਾਥੀ ਇਕਦਮ ਸੁਣਦੇ ਸਾਰ ਉਲਝ ਗਏ। ਜੇਕਰ ਸਮਾਂ ਤਿੰਨ ਘੰਟੇ ਹੈ ਤਾਂ ਇਸ ਸਮੇਂ 'ਚ ਸਿੱਖ ਰਾਜ ਕਿਵੇਂ ਬਣਿਆ ਜਾਂ ਕਿਵੇਂ ਗਿਆ? ਸੁਣਾ ਸਕਦੇ ਹਨ। ਜੇਕਰ ਇਸ ਹੀ ਪ੍ਰਸੰਗ ਨੂੰ ਇਕ ਘੰਟੇ 'ਚ ਕਹਿਣਾ ਹੁੰਦਾ ਤਾਂ ਵੀ ਸੀਤਲ ਜੀ ਬਾਖੂਬੀ ਕਹਿ ਜਾਂਦੇ। ਅਰਦਾਸ ਸਮੇਂ ਕੇਵਲ ਉਹ ਇਹ ਸ਼ਬਦ ਹੀ ਬੋਲਦੇ, ਸਤਿਗੁਰੂ ਨਾਮ-ਦਾਨ ਤੇ ਚਰਨਾਂ ਦੀ ਪ੍ਰੀਤੀ ਬਖਸ਼ਿਸ਼ ਕਰਨ।

ਸ਼ੇਖ ਸਾਅਦੀ ਦਾ ਕਥਨ ਹੈ, ਜਦ ਤਕ ਮਨੁੱਖ ਮੂੰਹੋਂ ਨਹੀਂ ਬੋਲਦਾ ਉਸ ਦੀ ਖੂਬੀ ਤੇ ਬੁਰਾਈ ਲੁਕੀ ਰਹੇਗੀ! ਅਸਲ 'ਚ ਵਿਅਕਤੀ ਦਾ ਵਿਅਕਤਿਤਵ ਉਸ ਦੇ ਬੋਲਾਂ ਤੋਂ ਪ੍ਰਗਟ ਹੁੰਦਾ ਹੈ! ਮੈਂ ਸੀਤਲ ਜੀ ਨੂੰ ਕਦੇ ਮੰਦੇ ਬੋਲ-ਘਟੀਆ ਵਾਰਤਾਲਾਪ ਕਰਦਿਆਂ ਨਹੀਂ ਸੁਣਿਆ। ਇਹੀ ਕਾਰਨ ਸੀ ਕਿ ਅਸੀਂ ਉਨ੍ਹਾਂ ਦੇ ਮੁਖਾਰਬਿੰਦ ਤੋਂ ਲੈਕਚਰ ਸੁਣਨ ਵਾਸਤੇ ੭੦ ਕਿਲੋਮੀਟਰ ਤੀਕ ਸਫਰ ਵੀ ਕਰ ਲੈਂਦੇ ਸੀ। ਮੇਰੇ ਪਿਤਾ ਜੀ ਨਾਲ ਉਨ੍ਹਾਂ ਦੀ

ਵਿਚਾਰਾਂ ਦੀ ਸਾਂਝ ਸੀ ਜਦ ਉਹ ਮੈਨੂੰ 'ਬਰਖੁਰਦਾਰ' ਕਹਿ ਕੇ ਬੁਲਾਂਦੇ ਤਾਂ ਮੇਰਾ ਮਨ ਗਦ-ਗਦ ਹੋ ਜਾਂਦਾ।

ਬੋਲ-ਚਾਲ ਦੇ ਨਾਲ-ਨਾਲ ਸੀਤਲ ਜੀ ਸਿੱਖ ਰਹਿਣੀ 'ਚ ਪਰਪੱਕ ਸਨ। ਸਮੇਂ ਸਿਰ ਜਾਗਣਾ, ਸਮੇਂ ਸਿਰ ਸੌਣਾ, ਸਮੇਂ ਸਿਰ ਨਿਤਨੇਮ ਕਰਨਾ, ਪੜ੍ਹਨਾ-ਖਾਣਾ ਤੇ ਬੋਲਣਾ ਉਨ੍ਹਾਂ ਦਾ ਸੁਭਾਅ ਸੀ। ਲੱਗਭਗ ਦਸ ਸਾਲ ਸਾਡੇ ਪਿੰਡ ਦੀਵਾਨ ਕਰਨ ਆਉਂਦੇ ਰਹੇ, ਪਰ ਉਨ੍ਹਾਂ ਕਦੇ ਕਿਸੇ ਚੀਜ਼ ਦਾ ਲਾਲਚ ਨਹੀਂ ਕੀਤਾ। ਉਨ੍ਹਾਂ ਕਦੇ ਕਿਸੇ ਵਿਅਕਤੀ ਵਿਸ਼ੇਸ਼ ਦੀ ਖੁਸ਼ਾਮਦ ਨਹੀਂ ਕੀਤੀ। ਸ੍ਰੀ ਗੁਰੂ ਰਾਮਦਾਸ ਜੀ ਦੇ ਦਰ 'ਤੇ ਮੰਜੀ ਸਾਹਿਬ ਹਾਲ ਵਿਚ ਆਖਰੀ ਦਿਨਾਂ 'ਚ ਵੀ ਮੈਨੂੰ ਉਨ੍ਹਾਂ ਦੇ ਇਹੀ ਬੋਲ ਸੁਣਾਈ ਦਿੱਤੇ ਕਿ ਇਹ ਠੀਕ ਹੈ ਕਿ ਮੈਂ ਢਾਡੀ ਦੇ ਕਾਰੇ ਲੱਗਾ ਹਾਂ, ਪਰ *ਹਉ ਢਾਢੀ ਹਰਿ ਪ੍ਰਭ ਖਸਮ ਕਾ* ਮੈਂ ਕਿਸੇ ਬੰਦੇ ਦਾ ਢਾਡੀ ਨਹੀਂ, ਮੈਂ ਖਸਮ ਦਾ ਢਾਡੀ ਹਾਂ।

ਸੀਤਲ ਜੀ ਸਤ, ਸੰਤੋਖ, ਸਹਿਜ, ਸਬਰ ਆਦਿ ਸਦਗੁਣਾਂ ਦੇ ਧਾਰਨੀ ਸਨ। ਰਾਗੀ, ਢਾਡੀ, ਪ੍ਰਚਾਰਕ, ਕਵੀਸ਼ਰ, ਕਵੀ ਸ਼ਬਦਾਂ ਦੇ ਜਾਦੂਗਰ ਹੁੰਦੇ ਹਨ, ਪਰ ਜੀਵਨ 'ਚ ਆਉਣ ਵਾਲੀਆਂ ਕਮਜ਼ੋਰੀਆਂ ਤੋਂ ਸੁਚੇਤ ਰਹਿਣਾ ਤੇ ਬਚਣਾ ਇਨ੍ਹਾਂ ਵਾਸਤੇ ਬਹੁਤ ਜ਼ਰੂਰੀ ਹੈ, ਕਿਉਂਕਿ ਹਰੇਕ ਸਰੋਤੇ ਦੀਆਂ ਨਜ਼ਰਾਂ ਹਰ ਸਮੇਂ ਇਨ੍ਹਾਂ ਦੇ ਜੀਵਨ ਅਤੇ ਚਰਿੱਤਰ 'ਤੇ ਟਿਕੀਆਂ ਰਹਿੰਦੀਆਂ ਹਨ।

*ਦੇਖਿ ਪਰਾਈਆਂ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ* - ਦੇ ਆਦਰਸ਼ 'ਤੇ ਕਾਇਮ ਰਹਿਣਾ ਹਰ ਸਿੱਖ ਦਾ ਕਰਮ ਤੇ ਪ੍ਰਚਾਰਕ ਦਾ ਧਰਮ ਹੈ। ਸੀਤਲ ਜੀ ਇਸ ਆਦਰਸ਼ ਅਨੁਸਾਰ ਸਮੁੱਚਾ ਜੀਵਨ ਸਫਲਾ ਕਰ ਕੇ ਗਏ। ਬਹੁਤ ਸਾਰੀਆਂ ਘਟਨਾਵਾਂ ਦਾ ਵੇਰਵਾ ਉਨ੍ਹਾਂ ਜੀਵਨ 'ਚ ਦਿੱਤਾ, ਪਰ ਕੇਵਲ ਇਕ ਉਦਾਹਰਨ ਹਾਜ਼ਰ ਹੈ— ਲੁਧਿਆਣਾ ਦੇ ਮੈਡੀਕਲ ਕਾਲਜ ਵਿਖੇ ਸੀਤਲ ਜੀ ਦਾ ਨਲਾਂ ਦਾ ਉਪਰੇਸ਼ਨ ਹੋਇਆ ਸੀ। ਹਰ ਘੰਟੇ ਬਾਅਦ ਪੱਟੀ ਬਦਲਣੀ ਪੈਂਦੀ ਸੀ। ਉਨ੍ਹਾਂ ਦੀ ਜ਼ੁਬਾਨੀ, "ਮੈਂ ਨਰਸਾਂ ਪਾਸੋਂ ਪੱਟੀ ਨਹੀਂ ਸਾਂ ਕਰਾਉਂਦਾ। ਇਹ ਸੇਵਾ ਇਕ ਜਵਾਨ ਲੜਕਾ ਕਰਦਾ ਸੀ। ਇਕ-ਦੋ ਵਾਰ ਮੁੱਖ ਨਰਸ ਨੇ ਕਿਹਾ, ਤੁਸੀਂ ਨਰਸਾਂ ਕੋਲੋਂ ਪੱਟੀ ਕਿਉਂ ਨਹੀਂ ਕਰਵਾਉਂਦੇ? ਐਵੇਂ ਭਰਮ ਕਰਦੇ ਹੋ, ਇਨ੍ਹਾਂ ਦਾ ਤਾਂ ਇਹ ਕਿੱਤਾ ਹੈ। ਆਗਿਆ ਦਿਓ ਤਾਂ ਮੈਂ ਹਰ ਘੰਟੇ ਪੱਟੀ ਬਦਲ ਦਿਆ ਕਰਾਂ?

ਮੈਂ ਬੜੀ ਗੰਭੀਰ ਸੁਰ ਵਿਚ ਉੱਤਰ ਦਿੱਤਾ, "ਬੀਬਾ ਠੀਕ ਹੈ, ਇਨ੍ਹਾਂ ਬੱਚੀਆਂ ਦਾ ਨਿੱਤ ਦਾ ਕਿੱਤਾ ਹੈ। ਪਰ ਮੁਟਿਆਰ ਲੜਕੀਆਂ ਹਨ, ਇਨ੍ਹਾਂ ਦੇ ਚਿਹਰੇ ਵਿੱਚੋਂ ਮੈਨੂੰ ਆਪਣੀਆਂ ਬੱਚੀਆਂ ਦੀ ਨੁਹਾਰ ਨਜ਼ਰ ਆਉਂਦੀ ਹੈ। ਸੋ ਮੈਂ ਐਸਾ ਨਹੀਂ ਕਰ ਸਕਦਾ।"

ਹਰ ਸਿੱਖ ਨੂੰ ਹਰ ਕਿਸਮ ਦੇ ਨਸ਼ੇ ਤੋਂ ਬਚਣਾ ਚਾਹੀਦਾ ਹੈ। ਪਰ ਪ੍ਰਚਾਰਕ ਸਿੱਖ ਨੂੰ ਨਸ਼ਿਆਂ ਨੂੰ ਨਫ਼ਰਤ ਕਰਨੀ ਜ਼ਰੂਰੀ ਹੈ। ਸਿੱਖਾਂ ਵਾਸਤੇ ਅਮਲ ਕੇਵਲ ਪਰਸ਼ਾਦੇ ਦਾ ਜਾਇਜ਼ ਹੈ। ਗਿਆਨੀ ਕਰਤਾਰ ਸਿੰਘ ਜੀ ਦੇ ਕਥਨ ਅਨੁਸਾਰ, "ਇੱਕ ਰੋਟੀ ਦਾ ਅਮਲ ਸਿੰਘਾਂ ਵਾਸਤੇ ਗੁਰਾਂ ਫੁਰਮਾਇਆ ਹੈ।" ਸੀਤਲ ਜੀ ਤਨ-ਮਨ ਤੋਂ ਨਸ਼ਿਆਂ ਨੂੰ ਨਫ਼ਰਤ ਕਰਦੇ ਸਨ। ਇਕ ਵਾਰ ਸੀਤਲ ਜੀ ਵਿਦੇਸ਼ ਦੌਰੇ 'ਤੇ ਗਏ ਤਾਂ ਆਖਰੀ ਰਾਤ ਇਨ੍ਹਾਂ ਦੇ

ਇਕ ਸਾਥੀ ਨੇ ਚੋਰੀ ਸ਼ਰਾਬ ਪੀ ਲਈ। ਇਨ੍ਹਾਂ ਨੇ ਸਦਾ ਵਾਸਤੇ ਉਸ ਦਾ ਤਿਆਗ ਕਰ ਦਿੱਤਾ। ਉਨ੍ਹਾਂ ਦੇ ਬੋਲ ਸਨ ਕਿ ਜਿਸ ਬੁਰਾਈ ਤੋਂ ਮੈਨੂੰ ਵਾਹਿਗੁਰੂ ਨੇ ਬਚਾਇਆ ਹੈ, ਉਹ ਮੈਂ ਆਪਣੇ ਸਾਥੀਆਂ ਵਿਚ ਵੀ ਪਸੰਦ ਨਹੀਂ ਕਰਦਾ।

ਸੀਤਲ ਜੀ ਸਦਗੁਣਾਂ ਦੇ ਧਾਰਨੀ ਸਨ ਤੇ ਮਨੁੱਖੀ ਕਮਜ਼ੋਰੀਆਂ ਤੋਂ ਵਾਹਿਗੁਰੂ ਨੇ ਉਨ੍ਹਾਂ ਨੂੰ ਹਮੇਸ਼ਾਂ ਬਚਾਈ ਰੱਖਿਆ। ਉਨ੍ਹਾਂ ਦੀ ਅਰਦਾਸ ਸੀ, "ਸੱਚੇ ਪਾਤਸਾਹ! ਜੇਕਰ ਪ੍ਰਚਾਰਕ ਦੀ ਸੇਵਾ ਬਖਸ਼ਿਸ਼ ਕੀਤੀ ਹੈ ਤਾਂ ਉਨ੍ਹਾਂ ਕਮਜ਼ੋਰੀਆਂ ਤੋਂ ਬਚਾਈ ਰੱਖੀਂ ਜਿਨ੍ਹਾਂ ਨਾਲ ਤੇਰੇ ਨਾਮ ਨੂੰ ਉਲਾਮਾ ਮਿਲੇ।" ਸੀਤਲ ਜੀ ਦੀ ਜ਼ੁਬਾਨੀ ਇਕ ਘਟਨਾ ਅਨੁਸਾਰ, "ਇਕ ਘਰ ਵਾਲੇ ਸੱਜਣ ਨੇ ਅਰਦਾਸ ਤੋਂ ਬਾਅਦ ਦੋਨਾਂ ਅੱਗੇ ਪੰਜ-ਪੰਜ ਰੁਪਏ ਭੇਟਾ ਕੀਤੇ। ਮੈਂ ਹੱਸ ਕੇ ਕਿਹਾ, ਗੁਰੂ ਕੇ ਲਾਲ! ਇਹ ਦੰਦ ਘਸਾਈ ਪੰਡਤਾਂ 'ਚ ਰਿਵਾਜ ਸੀ। ਗੁਰੂ ਸਾਹਿਬਾਨ ਨੇ ਸਾਨੂੰ ਇਨ੍ਹਾਂ ਵਹਿਮਾਂ ਤੇ ਬਿਮਾਰੀਆਂ ਤੋਂ ਬਚਾਇਆ ਹੈ। ਇਹ ਕਹਿ ਮੈਂ ਪੈਸੇ ਲੈਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਪਰ ਕੋਲੋਂ ਰਾਗੀ ਸਿੰਘ ਬੋਲ ਉਠਿਆ। ਗਿਆਨੀ ਜੀ, ਤੁਸੀਂ ਨਾ ਲਵੋ, ਅਸੀਂ ਤਾਂ ਪੰਡਤ ਹੁੰਦੇ ਹਾਂ। ਸਾਨੂੰ ਦੰਦ ਘਸਾਈ ਪ੍ਰਵਾਨ ਹੈ ਤੇ ਉਹਨੇ ਪੈਸੇ ਫੜੇ ਤੇ ਜੇਬ 'ਚ ਪਾ ਲਏ।"

ਅੰਗਰੇਜ਼ ਰਾਜ-ਕਾਲ ਸਮੇਂ ਤੇ ਦੇਸ਼-ਵੰਡ ਸਮੇਂ ਸਿੱਖਾਂ ਨਾਲ ਹੋਈਆਂ ਬੇਇਨਸਾਫੀਆਂ ਦਾ ਸੀਤਲ ਜੀ 'ਤੇ ਬਹੁਤ ਬੁਰਾ ਅਸਰ ਹੋਇਆ। ਇਹੀ ਕਾਰਨ ਹੈ ਕਿ ਉਨ੍ਹਾਂ ਦੀ ਲਿਖਤਾਂ ਤੇ ਬੋਲਾਂ ਵਿਚ ਇਹ ਦਰਦ ਹਮੇਸ਼ਾਂ ਝਲਕਦਾ ਰਿਹਾ।

ਸੀਤਲ ਜੀ ਕਹਿਣੀ-ਕਥਨੀ ਤੇ ਕਰਨੀ ਦੇ ਸੂਰਮੇ ਸਨ। ਉਨ੍ਹਾਂ ਸੱਚ ਬੋਲਣ ਤੋਂ ਗੁਰੇਜ਼ ਨਹੀਂ ਕੀਤਾ, ਭਾਵੇਂ ਇਸ ਦੀ ਉਨ੍ਹਾਂ ਨੂੰ ਕਈ ਵਾਰ ਭਾਰੀ ਕੀਮਤ ਵੀ ਚੁਕਾਉਣੀ ਪਈ। ਪੰਜਾਬੀ ਸੂਬਾ ਮੋਰਚੇ ਦੇ ਬਾਅਦ ਸ੍ਰੀ ਅੰਮ੍ਰਿਤਸਰ 'ਚ ਅਕਾਲੀ ਕਾਨਫਰੰਸ ਹੋਈ ਜਿਸ ਵਿਚ ਸੀਤਲ ਜੀ ਨੂੰ ਉਚੇਚੇ ਤੌਰ 'ਤੇ ਬੁਲਾਇਆ ਗਿਆ। ਇਨ੍ਹਾਂ ਨੇ ਆਪਣੇ ਵਿਚਾਰ ਸਮਾਪਤ ਕਰਨ ਤੋਂ ਪਹਿਲਾਂ ਸ਼ਾਹ ਮੁਹੰਮਦ ਦੇ ਇਹ ਬੋਲ ਪੜ੍ਹੇ :

*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ*
*ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।*

ਪਰ ਇੱਥੇ ਫੌਜਾਂ ਜਿੱਤ ਗਈਆਂ ਨੇ, ਕੌਮ ਨੇ ਮੋਰਚਾ (ਪੰਜਾਬੀ ਸੂਬੇ ਦਾ ਮੋਰਚਾ) ਜਿਸ ਵਿਚ ਸੀਤਲ ਜੀ ਵੀ ਗ੍ਰਿਫਤਾਰ ਰਹੇ, ਜਿੱਤ ਲਿਆ, ਪਰ ਸਾਡੇ ਲੀਡਰ ਹਾਰ ਗਏ ਨੇ, ਕੀ ਲੀਡਰ ਸਾਹਿਬਾਨ ਦੱਸਣਗੇ ਕਿ ਪੰਜਾਹ ਹਜ਼ਾਰ ਸਿੰਘ ਕੈਦ ਕਰਵਾ ਕੇ ਇਨ੍ਹਾਂ ਕੌਮ ਬਦਲੇ ਕੀ ਲਿਆ ਹੈ? ਬਸ ਫਿਰ ਕੀ ਸੀ, ਇਨ੍ਹਾਂ ਦੀ ਮੁਖਾਲਫਤ ਇੰਨੀ ਹੋਈ ਕਿ ਇਨ੍ਹਾਂ ਨੂੰ ਅਕਾਲੀ ਦਲ 'ਚੋਂ ਬਾਹਰ ਕੱਢ ਦਿੱਤਾ ਜਦੋਂ ਕਿ ਸੀਤਲ ਜੀ ਕਿਸੇ ਪਾਰਟੀ ਦੇ ਮੈਂਬਰ ਹੀ ਨਹੀਂ ਰਹੇ। ਇਸ ਘਟਨਾ ਤੋਂ ਬਾਅਦ ਇਨ੍ਹਾਂ ਫੈਸਲਾ ਕਰ ਲਿਆ ਕਿ ਬਸ ਮੈਂ ਅੱਜ ਤੋਂ ਸਿੱਖ ਇਤਿਹਾਸ ਤੇ ਆਪਣੇ ਧਰਮ ਦਾ ਹੀ ਪ੍ਰਚਾਰ ਕਰਨਾ ਹੈ, ਕਿਉਂਕਿ ਪਾਰਟੀ ਰਾਜਨੀਤੀ ਵਿਚ ਧਰਮ ਨਾਲੋਂ ਧੜੇ ਦਾ ਵਧੇਰੇ ਧਿਆਨ ਰੱਖਣਾ ਪੈਂਦਾ ਹੈ। ਸੀਤਲ ਜੀ ਦੇ ਸ਼ਬਦ ਹਨ- ਜਿਸ ਪ੍ਰਚਾਰਕ ਦੇ ਘਰ ਖਾਣ ਲਈ ਦਾਣੇ ਨਹੀਂ, ਉਹ ਅਜ਼ਾਦੀ ਨਾਲ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਨਹੀਂ ਕਰ ਸਕਦਾ ਤੇ ਜਿਸ ਨੂੰ ਨਿਰੰਕਾਰ ਨੇ ਕੁਝ ਗੁਣ ਬਖਸ਼ਿਸ਼

ਕੀਤੇ ਹਨ ਉਸ ਨੂੰ ਬੋਲਣਾ ਵੀ ਚਾਹੀਦਾ ਹੈ।

ਉਹ ਕਹਿੰਦੇ ਹੁੰਦੇ ਸਨ ਧਰਮ ਵਿਚ ਵਪਾਰ ਨਹੀਂ ਚਲਦਾ। ਪ੍ਰਚਾਰਕ ਨੂੰ ਸੌਦੇਬਾਜ਼ੀ ਨਹੀਂ ਕਰਨੀ ਚਾਹੀਦੀ। ਹਾਂ, ਪ੍ਰਬੰਧਕਾਂ ਨਾਲ ਪਹਿਲਾਂ ਸਪਸ਼ਟ ਗੱਲ ਕਰ ਲੈਣੀ ਚਾਹੀਦੀ ਹੈ, ਬਾਅਦ ਵਿਚ ਨਹੀਂ। ਸੀਤਲ ਜੀ ਬਾਰੇ ਉਦਾਹਰਨ ਪੇਸ਼ ਹੈ— ਇਕ ਵਾਰ ਸਾਡੇ ਪਿੰਡ ਖਾਨੋਵਾਲ (ਗੁਰਦਾਸਪੁਰ) ਹੋਲੇ-ਮਹੱਲੇ ਦੇ ਦੀਵਾਨ ਕਰਨ ਆਏ। ਮੇਰੇ ਬਜ਼ੁਰਗ ਪਿਤਾ ਸ. ਦਰਸ਼ਨ ਸਿੰਘ ਨਾਲ ਇਨ੍ਹਾਂ ਦੇ ਬਹੁਤ ਚੰਗੇ ਸੰਬੰਧ ਸਨ। ਮੈਂ ਉਸ ਸਮੇਂ ਅਰਦਾਸੇ ਲਿਖਦਾ ਹੁੰਦਾ ਸੀ। ਸਾਡੇ ਪਿੰਡ ਸੀਤਲ ਜੀ ਚਾਰ ਦੀਵਾਨਾਂ ਵਾਸਤੇ ਆਏ। ਪਹਿਲੇ ਦਿਨ ੪੦੦ ਰੁਪਏ ਤੇ ਬਾਕੀ ਤਿੰਨ ਦਿਨਾਂ ਦੇ ੩੦੦-੩੦੦ ਰੁਪਏ। ਸੰਗਤਾਂ ਨਾਲ ਇਨ੍ਹਾਂ ਦਾ ਬਹੁਤ ਪਿਆਰ ਸੀ। ਗੁਰਬਾਣੀ ਤੇ ਸਿੱਖ ਇਤਿਹਾਸ ਨੂੰ ਸੁਣਨ ਵਾਲੇ ਇਨ੍ਹਾਂ ਦੇ ਸਰੋਤੇ ਮੀਂਹ ਤੇ ਧੁੱਪ ਵਿਚ ਵੀ ਇਨ੍ਹਾਂ ਨੂੰ ਸੁਣ ਸਕਦੇ ਸਨ। ਸਾਡੇ ਪਿੰਡ ਦਾ ਸਕੂਲ ਉਸ ਸਮੇਂ ਮਿਡਲ ਤਕ ਬਣਿਆ ਸੀ। ਸੰਗਤਾਂ ਦੀ ਭਾਰੀ ਆਮਦ ਨੂੰ ਦੇਖ ਕੇ ਪ੍ਰਬੰਧਕਾਂ ਸੀਤਲ ਜੀ ਨੂੰ ਬੇਨਤੀ ਕੀਤੀ ਕਿ ਇਕ ਦੀਵਾਨ ਹੋਰ ਕਰ ਜਾਣ, ਪਰ ਸੀਤਲ ਜੀ ਨਹੀਂ ਮੰਨੇ। ਉਨ੍ਹਾਂ ਕਿਹਾ ਕਿ ਮੇਰਾ ਦਿਨ ਖਾਲੀ ਹੈ, ਪਰ ਜੋ ਦਿਨ ਤੁਹਾਡੇ ਨਾਲ ਮਿੱਥੇ ਸਨ ਉਸੇ ਅਨੁਸਾਰ ਹੀ ਦੀਵਾਨ ਕਰਨਾ ਹੈ। ਪ੍ਰਬੰਧਕਾਂ ਨੇ ਇਨ੍ਹਾਂ ਨੂੰ ਵਧੇਰੇ ਪੈਸੇ ਦੇਣ ਦੀ ਗੱਲ ਕੀਤੀ। ਪਰ ਇਹ ਨਾ ਮੰਨੇ। ਅਖ਼ੀਰ ਮੇਰੇ ਪਿਤਾ ਜੀ ਨੇ ਸਟੇਜ ਤੋਂ ਕਹਿ ਦਿੱਤਾ ਕਿ ਅਸੀਂ ਸੰਗਤ ਵੱਲੋਂ ਸੀਤਲ ਜੀ ਨੂੰ ਬੇਨਤੀ ਕਰਦੇ ਹਾਂ ਕਿ ਇਕ ਦੀਵਾਨ ਹੋਰ ਕਰਨ, ਜਿਹੜੀ ਉਸ ਦੀਵਾਨ ਦੀ ਮਾਇਆ ਇਕੱਠੀ ਹੋਵੇਗੀ ਅਸੀਂ ਸਕੂਲ 'ਤੇ ਲਾਉਣੀ ਚਾਹੁੰਦੇ ਹਾਂ ਤਾਂ ਕਿ ਸਾਡੀ ਪਨੀਰੀ ਗਿਆਨ ਦੀ ਪ੍ਰਾਪਤੀ ਕਰ ਸਕੇ। ਸੀਤਲ ਜੀ ਦਾ ਜੁਆਬ ਸੀ, "ਹੁਣ ਮੇਰੇ ਵੱਡੇ ਭਾਈ ਨੇ ਮੈਨੂੰ ਪ੍ਰੀਖਿਆ ਵਿਚ ਪਾ ਦਿੱਤਾ ਹੈ? ਗੁਰੂ ਕਿਰਪਾ ਕਰੇ, ਮੈਂ ਦੀਵਾਨ ਕਰਾਂਗਾ।" ਸੀਤਲ ਜੀ ਨੇ ਦੀਵਾਨ ਕੀਤਾ, ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਪ੍ਰਸੰਗ ਇੰਨੇ ਵੈਰਾਗਮਈ ਢੰਗ ਨਾਲ ਸੁਣਾਇਆ ਕਿ ਵਧੇਰੇ ਸੰਗਤਾਂ ਦੇ ਨੇਤਰ ਸੇਜਲ ਸਨ। ਮੇਰੀ ਪੈਸੇ ਲਿਖਣ ਦੀ ਡਿਊਟੀ ਸੀ, ੨੮੭੫/- ਰੁਪਏ ਉਸ ਦੀਵਾਨ ਸਮੇਂ ਹੋਏ, ਪਰ ਸੀਤਲ ਜੀ ਨੇ ਇਕ ਵੀ ਰੁਪਇਆ ਵਧੇਰੇ ਲੈਣ ਤੋਂ ਸਾਫ਼ ਇਨਕਾਰ ਕਰ ਦਿੱਤਾ।

ਇਕ ਵਾਰ ਸੀਤਲ ਜੀ ਬੀੜ ਸਾਹਿਬ (ਝਬਾਲ, ਸ੍ਰੀ ਅੰਮ੍ਰਿਤਸਰ) ਦੀਵਾਨ ਕਰਨ ਵਾਸਤੇ ਆਏ। ਫਿਰੋਜ਼ਪੁਰ ਦੇ ਇਕ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੇ ਉਨ੍ਹਾਂ ਨੂੰ ਕੁਝ ਦੀਵਾਨ ਕਰਨ ਦੀ ਬੇਨਤੀ ਕੀਤੀ। ਸੀਤਲ ਜੀ ਨੇ ਕਿਹਾ ਕਿ ਮੈਂ ਇਨ੍ਹਾਂ ਦਿਨਾਂ 'ਚ ਇਕ ਹੋਰ ਸਟੇਜ 'ਤੇ ਪ੍ਰਬੰਧਕਾਂ ਨੂੰ ਹਾਂ ਕਰ ਚੁੱਕਾ ਹਾਂ। ਪ੍ਰਬੰਧਕਾਂ 'ਚੋਂ ਇਕ ਸੱਜਣ ਨੇ ਕਿਹਾ, "ਸੀਤਲ ਜੀ! ਉਨ੍ਹਾਂ ਨਾਲ ਕਿਤਨੇ ਪੈਸੇ ਕੀਤੇ ਹਨ?" ਸੀਤਲ ਜੀ ਦਾ ਜੁਆਬ ਸੀ, "੩੧੦੦ ਰੁਪਏ।" ਉਹ ਸੱਜਣ ਕਹਿਣ ਲੱਗਾ, "ਅਸੀਂ ਇਸ ਤੋਂ ੫੦੦ ਰੁਪਏ ਵੱਧ ਦੇ ਦਿਆਂਗੇ?" ਸੀਤਲ ਜੀ ਨੇ ਸੁਭਾਵਿਕ ਕਹਿ ਦਿੱਤਾ "ਫਿਰ ਅਸੀਂ ਤੁਹਾਡੇ ਪਾਸ ਆ ਜਾਵਾਂਗੇ!" ਇਸ ਵਾਰਤਾਲਾਪ ਨੂੰ ਸੁਣ ਰਹੇ ਪ੍ਰਸਿੱਧ ਢਾਡੀ ਗਿਆਨੀ ਬਲਦੇਵ ਸਿੰਘ ਐਮ.ਏ. ਤੇ ਹੋਰ ਸੱਜਣ ਹੈਰਾਨ ਸਨ ਜੋ ਕਿ ਬਾਪੂ ਸੀਤਲ ਜੀ ਨੂੰ ਆਪਣਾ ਆਦਰਸ਼ ਮੰਨਦੇ ਸਨ, ਕਿ ਅੱਜ ਉਹ ਵੀ ਧਰਮ ਦੇ ਪ੍ਰਚਾਰ ਵਿਚ ਵਪਾਰ ਕਰ ਗਏ! ਵਾਰਤਾਲਾਪ ਨੂੰ

ਸਮਾਪਤ ਕਰਦਿਆਂ ਪ੍ਰਬੰਧਕਾਂ 'ਚੋਂ ਇਕ ਸੱਜਣ ਜਾਣ ਲੱਗਿਆਂ, ਸੀਤਲ ਜੀ ਨੂੰ ਕਹਿ ਰਿਹਾ ਸੀ, "ਤੁਸੀਂ ਮਿੱਥੀ ਤਰੀਕ 'ਤੇ ਸਮੇਂ ਤੇ ਜ਼ਰੂਰ ਪਹੁੰਚ ਜਾਣਾ!" ਸੀਤਲ ਜੀ ਦਾ ਜੁਆਬ ਸੀ, "ਬਰਖ਼ੁਰਦਾਰੋ, ਇਹ ਮੈਂ ਵਾਅਦਾ ਨਹੀਂ ਕਰਦਾ!" ਪ੍ਰਬੰਧਕ ਕਹਿਣ ਲੱਗੇ, "ਕਿਉਂ? ਹੁਣੇ ਸਾਡੀ ਤੁਹਾਡੇ ਨਾਲ ਗੱਲ ਮੁੱਕੀ ਹੈ?" ਸੀਤਲ ਜੀ ਕਹਿਣ ਲੱਗੇ, "ਅਜੇ ਕਾਫੀ ਦਿਨ ਬਾਕੀ ਹਨ, ਜੇਕਰ ਕੋਈ ਹੋਰ ਤੁਹਾਡੇ ਨਾਲੋਂ ਵੱਧ ਪੈਸੇ ਦੇਵੇਗਾ, ਮੈਂ ਉਨ੍ਹਾਂ ਦੇ ਜਾਵਾਂਗਾ! ਤੁਹਾਡੇ ਕਿਉਂ?" ਪ੍ਰਬੰਧਕ ਬਹੁਤ ਸ਼ਰਮਿੰਦੇ ਹੋਏ ਤੇ ਆਪਣੀ ਗ਼ਲਤੀ ਦਾ ਅਹਿਸਾਸ ਕਰਦੇ ਹੋਏ ਮੁਆਫੀ ਮੰਗਣ ਲੱਗੇ! ਸੁਣਨ ਵਾਲੇ ਸੀਤਲ ਜੀ ਦੇ ਇਸ ਵਿਅੰਗਮਈ ਅੰਦਾਜ਼ ਤੋਂ ਬਹੁਤ ਪ੍ਰਭਾਵਿਤ ਹੋਏ।

੧੯੬੦ ਤੋਂ ਬਾਅਦ ਸੀਤਲ ਜੀ ਇਸ ਗੱਲ ਤੋਂ ਪਰੇਸ਼ਾਨ ਤੇ ਦੁਖੀ ਰਹੇ ਕਿ ਉਨ੍ਹਾਂ ਦਾ ਛੋਟਾ ਸਪੁੱਤਰ ਰਘਬੀਰ ਸਿੰਘ ਸਰਜਨ ਬਣ ਕੇ ਵਲਾਇਤ ਪੜ੍ਹਾਈ ਵਾਸਤੇ ਚਲਾ ਗਿਆ। ਸੀਤਲ ਜੀ ਲਿਖਦੇ ਹਨ- ਇਕ ਗੱਲ ਦਾ ਦੁੱਖ ਮੇਰੀ ਆਤਮਾ ਵਿਚ ਸਦਾ ਕੰਡੇ ਵਾਂਗ ਰੜਕਦਾ ਰਹਿੰਦਾ ਹੈ। ਮੈਂ ਜਦ ਰਘਬੀਰ ਸਿੰਘ ਨੂੰ ਵਲਾਇਤ ਤੋਰਿਆ ਸੀ ਉਹ ਅੰਮ੍ਰਿਤਧਾਰੀ ਤੇ ਗੁਰਬਾਣੀ ਦਾ ਨਿਤਨੇਮੀ ਸੀ। ਪਰ ਵਲਾਇਤ ਜਾ ਕੇ ਸਿੱਖ ਰਹਿਤ ਮਰਯਾਦਾ ਤੋਂ ਦੂਰ ਹੋ ਗਿਆ।

ਸੀਤਲ ਜੀ ਨੂੰ ਬਹੁਤ ਸਾਰੇ ਮਾਣ-ਸਤਿਕਾਰ ਪ੍ਰਾਪਤ ਹੋਏ ਜਿਨ੍ਹਾਂ ਵਿਚ ਸਾਹਿਤ ਅਕਾਡਮੀ ਐਵਾਰਡ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸ਼੍ਰੋਮਣੀ ਢਾਡੀ ਐਵਾਰਡ ਤੇ ਪੰਜਾਬ ਸਰਕਾਰ ਵੱਲੋਂ ਸਨਮਾਨ ਪ੍ਰਾਪਤ ਹੋਇਆ, ਪਰ ਕੌਮ ਦਾ ਪ੍ਰਚਾਰਕ ਹੋਣ ਦੇ ਨਾਤੇ ਜੋ ਉਨ੍ਹਾਂ ਨੂੰ ਸਨਮਾਨ-ਸਤਿਕਾਰ ਇਕ ਫ਼ੌਜੀ ਗੁਰਸਿੱਖ ਜਵਾਨ ਨੇ ਉਨ੍ਹਾਂ ਦੀ ਬਿਮਾਰੀ ਸਮੇਂ ਭੇਟ ਕੀਤਾ, ਸੀਤਲ ਜੀ ਵਾਸਤੇ ਉਹ ਵਿਲੱਖਣ ਤੇ ਵਿਸ਼ੇਸ਼ ਸੀ। ਸਿੱਖ ਰਾਜ ਤੇ ਸ਼ੇਰੇ-ਪੰਜਾਬ ਇਨ੍ਹਾਂ ਦੀ ਪੁਸਤਕ ਦੇ ਹਵਾਲੇ ਨਾਲ ਉਸ ਨੇ ਇਨ੍ਹਾਂ ਨੂੰ ਪੱਤਰ ਲਿਖਿਆ: "ਮੇਰੀ ਵੀ ਗੁਰੂ ਮਹਾਰਾਜ ਅੱਗੇ ਅਰਦਾਸ ਹੈ ਕਿ ਤੁਹਾਡੀ ਬਿਮਾਰੀ ਮੈਨੂੰ ਲੱਗ ਜਾਵੇ ਤੇ ਆਪ ਅਰੋਗ ਹੋ ਜਾਓ ਤਾਂ ਕਿ ਲੰਮੇ ਸਮੇਂ ਤੀਕ ਪੰਥ ਤੇ ਕੌਮ ਦੀ ਸੇਵਾ ਜਾਰੀ ਰੱਖ ਸਕੋ!" ਪਰ ਸੀਤਲ ਜੀ ੨੩ ਸਤੰਬਰ, ੧੯੯੮ ਈ. ਨੂੰ ਲੁਧਿਆਣੇ 'ਚ ਸਾਨੂੰ ਸਾਰਿਆਂ ਨੂੰ ਸਦੀਵੀ ਵਿਛੋੜਾ ਦੇ ਗਏ।

ਇਕੱਲਤਾ ਤੇ ਵਿਹਲ ਵੀ ਮਨੁੱਖ ਵਾਸਤੇ ਸਜ਼ਾ ਹੈ। ਲਗਨ ਤੋਂ ਬਿਨਾਂ ਕੋਈ ਕਾਰਜ ਨਹੀਂ ਹੋ ਸਕਦਾ। ਸਿਰੜ, ਸਿਦਕ ਤੇ ਲਗਨ ਮਨੁੱਖ ਨੂੰ ਸਫ਼ਲਤਾ ਦੀਆਂ ਸਰ ਬੁਲੰਦੀਆਂ 'ਤੇ ਪਹੁੰਚਾ ਸਕਦੀ ਹੈ। ਗਿਆਨੀ ਸੋਹਣ ਸਿੰਘ ਜੀ ਸੀਤਲ ਨੇ ਸਿਰੜ ਤੇ ਲਗਨ ਸਦਕਾ ਪ੍ਰਚਾਰ ਖੇਤਰ ਵਿਚ ਹਰ ਸਫਲਤਾ ਪ੍ਰਾਪਤ ਕੀਤੀ। ਸਾਨੂੰ ਸਾਰਿਆਂ ਨੂੰ ਉਨ੍ਹਾਂ ਦੀ ਜੀਵਨ-ਜਾਚ ਤੋਂ ਪ੍ਰੇਰਨਾ, ਉਤਸ਼ਾਹ ਪ੍ਰਾਪਤ ਕਰ, ਇਸ ਨੂੰ ਜੀਵਨ 'ਚ ਢਾਲਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ।

■

# ਢਾਡੀ ਪਿਆਰਾ ਸਿੰਘ ਪੰਛੀ

*-ਮਾ. ਜਸਵੰਤ ਸਿੰਘ ਘਰਿੰਡਾ**

*ਰੰਗ ਸਮੇਂ ਦੇ ਬਦਲ ਗਏ ਜਾਪਦੇ ਨੇ, ਸਾਫ ਬੰਦਿਆਂ ਦੀ ਰਹਿ ਗਈ ਨੀਤ ਹੈ ਨਹੀਂ।*
*ਦਿਲੀਂ ਈਰਖਾ ਦੇ ਭਾਂਬੜ ਮੱਚਦੇ ਨੇ, ਹਿਰਦਾ ਕਿਸੇ ਦਾ ਵੀ ਠੰਢਾ ਸੀਤ ਹੈ ਨਹੀਂ।*
*ਲੋਕ ਮਿੱਤਰਾਂ ਦੇ ਨਾਲ ਕਰਨ ਠੱਗੀਆਂ, ਰਹਿ ਗਈ ਦਰਦ ਵੰਡਾਉਣ ਦੀ ਰੀਤ ਹੈ ਨਹੀਂ।*
*ਸਭੋ ਸੁਖਾਂ ਦੇ ਯਾਰ 'ਪੰਛੀਆ' ਉਇ, ਸੱਚੀ ਕਿਸੇ ਨਾਲ ਪ੍ਰੀਤ ਹੈ ਨਹੀਂ।*

ਇਹ ਕਾਵਿ-ਸਤਰਾਂ ਗਿਆਨੀ ਪਿਆਰਾ ਸਿੰਘ 'ਪੰਛੀ' ਦੀਆਂ ਹਨ, ਜਿਨ੍ਹਾਂ ਦਾ ਜਨਮ ਪਿੰਡ ਘੜਕਾ (ਤਰਨ ਤਾਰਨ) ਵਿਖੇ ਸ. ਸੰਤਾ ਸਿੰਘ ਜੀ ਦੇ ਘਰ ੧੯੨੭ ਈ. ਨੂੰ ਹੋਇਆ। ਛੋਟੀ ਉਮਰ ਵਿਚ ਹੀ ਇਨ੍ਹਾਂ ਦੇ ਮਾਤਾ ਜੀ ਦਾ ਦਿਹਾਂਤ ਹੋ ਗਿਆ। ਮੁੱਢਲੀ ਸਿੱਖਿਆ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਪਾਸੋਂ ਹਾਸਲ ਕੀਤੀ ਅਤੇ ਬਚਪਨ ਵਿਚ ਹੀ ਕਵਿਤਾਵਾਂ ਲਿਖਣ ਲੱਗ ਪਏ। ਸ੍ਰੀ ਦਰਬਾਰ ਸਾਹਿਬ, ਤਰਨ ਤਾਰਨ ਦੀ ਹਰ ਮੱਸਿਆ 'ਤੇ ਜਾਂਦੇ ਅਤੇ ਸਟੇਜ 'ਤੇ ਕਵਿਤਾਵਾਂ ਬੋਲਦੇ। ਇਹ ਉੱਥੋਂ ਹੀ ਰਾਇ ਕਲਾਂ (ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ) ਦੇ ਢਾਡੀ ਕਰਤਾਰ ਸਿੰਘ ਦੇ ਸੰਪਰਕ ਵਿਚ ਆਏ। ਆਪ ਦਾ ਕਵਿਤਾਵਾਂ ਕਹਿਣ ਦਾ ਨਿਵੇਕਲਾ ਢੰਗ ਤੇ ਬੁਲੰਦ ਅਵਾਜ਼ ਕਾਰਨ ਢਾਡੀ ਕਰਤਾਰ ਸਿੰਘ ਨੂੰ ਇੰਨੇ ਪਸੰਦ ਆਏ ਕਿ ਉਹ ਪੰਛੀ ਜੀ ਨੂੰ ਆਪਣੇ ਨਾਲ ਰਾਇ ਕਲਾਂ ਲੈ ਗਏ ਅਤੇ ਢਾਡੀ ਕਲਾ ਸਿਖਾਉਣੀ ਸ਼ੁਰੂ ਕੀਤੀ।

ਪਿੰਡ ਰਾਇ ਕਲਾਂ ਵਿਚ ਹੀ ਬਾਪੂ ਚੰਦਾ ਸਿੰਘ ਤੇ ਬੀਬੀ ਅਵਤਾਰ ਕੌਰ, ਜੋ ਧਾਰਮਿਕ ਬਿਰਤੀ ਦੇ ਮਾਲਕ ਤੇ ਨੇਕ-ਦਿਲ ਇਨਸਾਨ ਸਨ, ਨੂੰ ਪੰਛੀ ਜੀ ਦੇ ਮਿਲਾਪੜੇ ਸੁਭਾਅ, ਸੰਜੀਦਗੀ ਅਤੇ ਸਰਲਤਾ ਨੇ ਬਹੁਤ ਪ੍ਰਭਾਵਿਤ ਕੀਤਾ। ਬਾਪੂ ਚੰਦਾ ਸਿੰਘ ਦੀ ਉਸ ਵਕਤ ਕੋਈ ਔਲਾਦ ਨਹੀਂ ਸੀ। ਉਹ ਪਿਆਰਾ ਸਿੰਘ 'ਪੰਛੀ' ਜੀ ਦੇ ਮੋਹ ਵਿਚ ਇੰਨੇ ਭਿੱਜ ਗਏ ਕਿ ਆਪਣਾ ਪੁੱਤਰ ਬਣਾ ਲਿਆ। ਸ. ਪੰਛੀ ਜੀ ਨੇ ਵੀ ਪੁੱਤਰਾਂ ਵਾਲੇ ਫ਼ਰਜ਼ ਅਦਾ ਕੀਤੇ। ਉਨ੍ਹਾਂ ਦੀ ਜ਼ਿੰਦਗੀ ਦੇ ਆਖਰੀ ਪਲਾਂ ਤਕ ਉਨ੍ਹਾਂ ਕੋਲ ਰਹੇ ਅਤੇ ਆਪਣੇ ਮਾਤਾ-ਪਿਤਾ ਵਾਂਗ ਸੇਵਾ ਕੀਤੀ।

ਢਾਡੀ ਸੋਹਣ ਸਿੰਘ ਸੀਤਲ ਉਸ ਸਮੇਂ ਦੇ ਵਿਦਵਾਨ ਢਾਡੀ ਸਨ, ਜੋ ਪਿੰਡ ਕਾਦੀਵਿੰਡ (ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ) ਦੇ ਰਹਿਣ ਵਾਲੇ ਸਨ। ਬਾਪੂ ਚੰਦਾ ਸਿੰਘ ਉਨ੍ਹਾਂ ਵਾਂਗ ਆਪਣੇ ਪੁੱਤਰ ਨੂੰ ਪ੍ਰਸਿੱਧ ਢਾਡੀ ਬਣਾਉਣਾ ਚਾਹੁੰਦੇ ਸਨ। ਬਾਪੂ ਚੰਦਾ ਸਿੰਘ ਜੀ ਦੀ ਪ੍ਰੇਰਨਾ ਸਦਕਾ ਹੀ ਉਨ੍ਹਾਂ ਨੇ ਪੰਦਰਾਂ-ਸੋਲਾਂ ਸਾਲ ਦੀ ਉਮਰ ਵਿਚ ਢਾਡੀ ਜਥਾ ਬਣਾ ਲਿਆ ਅਤੇ ਲੋਕਾਂ ਵਿਚ ਪਿਆਰ ਵੰਡਦੇ ਅਤੇ ਸਟੇਜਾਂ 'ਤੇ ਬੋਲਦੇ। ਦਿਨ੍ਹਾਂ ਵਿਚ ਹੀ ਪ੍ਰਸਿੱਧੀ ਦੀਆਂ ਸਿਖਰਾਂ 'ਤੇ ਪਹੁੰਚ ਗਏ। ਪੰਛੀ ਹੁਰਾਂ ਜ਼ਿੰਦਗੀ ਦਾ ਮਨੋਰਥ ਪੈਸਾ ਤੇ

**ਮਾਰਫਤ: ਸ. ਜਸਮੀਤ ਸਿੰਘ ਸੰਧੂ, ਪਿੰਡ ਤੇ ਡਾਕ: ਘਰਿੰਡਾ, ਵਾਇਆ ਡੀ-ਖਾਸਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ। ਮੋ: +੯੧੯੮੧੪੪-੩੫੨੪੪*

ਪ੍ਰਸਿੱਧੀ ਕਮਾਉਣ ਤਕ ਹੀ ਸੀਮਤ ਨਹੀਂ ਰੱਖਿਆ, ਸਗੋਂ ਇਕ ਆਦਰਸ਼ ਬਣ ਕੇ ਹਰ ਵਰਗ ਦੇ ਲੋਕਾਂ ਦੇ ਮਾਰਗ-ਦਰਸ਼ਕ ਬਣੇ।

ਉਨ੍ਹਾਂ ਦਾ ਵਿਆਹ ਬੀਬੀ ਪ੍ਰੀਤਮ ਕੌਰ ਤਰਨ ਤਾਰਨ, ਜੋ ਸੰਤ ਊਧਮ ਸਿੰਘ ਜੀ ਦੀ ਬੇਟੀ ਸਨ, ਨਾਲ ਹੋਇਆ। ਉਨ੍ਹਾਂ ਦੇ ਘਰ ਤਿੰਨ ਬੇਟੀਆਂ ਤੇ ਇਕ ਬੇਟਾ ਪੈਦਾ ਹੋਏ। ੧੯੪੭ ਈ. ਦੀ ਵੰਡ ਵੇਲੇ ਬਾਪੂ ਚੰਦਾ ਸਿੰਘ ਆਪਣੇ ਪੂਰੇ ਪਰਵਾਰ ਸਮੇਤ ਸਭ ਕੁਝ ਛੱਡ-ਛਡਾ ਕੇ ਤਰਨ ਤਾਰਨ ਸੰਤ ਊਧਮ ਸਿੰਘ ਦੇ ਪਰਵਾਰ ਕੋਲ ਆ ਗਏ। ਦੇਸ਼-ਵੰਡ ਦੇ ਸੰਤਾਪ ਨੂੰ ਸ. ਪੰਛੀ ਜੀ ਨੇ ਆਪਣੇ ਅੱਖੀਂ ਵੇਖਿਆ। ਵੰਡ ਦੇ ਸੰਤਾਪ ਨੇ ਇਨ੍ਹਾਂ ਦੇ ਕਵੀ ਮਨ ਨੂੰ ਕਲਮ ਚੁਕਣ ਲਈ ਮਜ਼ਬੂਰ ਕਰ ਦਿੱਤਾ। ਤੜਫਦੇ ਮਨ ਨੇ "ਪੰਛੀ ਦੇ ਕੀਰਨੇ" ਸਿਰਲੇਖ ਹੇਠ ਕਈ ਕਵਿਤਾਵਾਂ ਲਿਖੀਆਂ ਜੋ ਦੇਸ਼-ਵੰਡ ਦੇ ਸੰਤਾਪ ਨੂੰ ਬੜੇ ਦਰਦ ਭਰੇ ਸ਼ਬਦਾਂ ਵਿਚ ਬਿਆਨ ਕਰਦੀਆਂ ਹਨ।

ਉਨ੍ਹਾਂ ਦੀਆਂ ਦਰਦ ਭਰੀਆਂ ਇਹ ਕਵਿਤਾਵਾਂ ਮੈਂ ਤੇ ਮੇਰੇ ਮਾਣਯੋਗ ਪਿਤਾ ਜੀ ਤਰਨ ਤਾਰਨ ਦੇ ਸੈਂਟਰ ਮਾਝਾ ਦੀਵਾਨ ਵਿਚ ਹਰ ਮੱਸਿਆ 'ਤੇ ਸੁਣਦੇ ਸਾਂ। ਮੇਰੇ ਪਿਤਾ ਜੀ ਉਨ੍ਹਾਂ ਦੇ ਬੜੇ ਵੱਡੇ ਪ੍ਰਸ਼ੰਸਕ ਸਨ। ਸੈਂਟਰ ਮਾਝਾ ਦੇ ਦੀਵਾਨ ਵਿਚ ਪਿਤਾ ਜੀ ਦੇ ਗੋਡੇ ਨਾਲ ਲੱਗ ਕੇ ਮੈਂ ਪੰਛੀ ਜੀ ਨੂੰ ਬੜੀ ਰੀਝ ਲਾ ਕੇ ਵੇਖਦਾ ਤੇ ਸੁਣਦਾ ਸਾਂ। ਉਨ੍ਹਾਂ ਨੂੰ ਵੇਖ-ਸੁਣ ਕੇ ਮੇਰੇ ਅਚੇਤ ਮਨ ਵਿਚ ਕਿਤੇ ਢਾਡੀ ਕਲਾ ਦੇ ਪਿਆਰ ਤੇ ਸਤਿਕਾਰ ਦਾ ਬੀਜ ਬੀਜਿਆ ਗਿਆ।

ਸ. ਪਿਆਰਾ ਸਿੰਘ 'ਪੰਛੀ' ਜੀ ਦੇ ਮਨ ਵਿੱਚੋਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਗਵਾਚਣ ਦਾ ਝੋਰਾ, ਮਹਾਰਾਣੀ ਜਿੰਦਾਂ ਦਾ ਪ੍ਰਸੰਗ ਸੁਣਾਉਂਦਿਆਂ ਸਾਫ ਝਲਕਦਾ ਹੁੰਦਾ ਸੀ। ਪੰਜਾਬੀਆਂ ਦਾ ਵੰਡ ਵੇਲੇ ਆਪਣੀਆਂ ਜਨਮ ਭੋਆਂ ਛੱਡਣ ਦਾ ਉਨ੍ਹਾਂ ਦੇ ਮਨ ਵਿਚ ਹੇਰਵਾ ਸੀ। ਅਜ਼ਾਦੀ ਬਾਰੇ ਉਨ੍ਹਾਂ ਦਾ ਸੁਪਨਾ ਇਉਂ ਝਲਕਦਾ ਹੈ:

*ਕਈਆਂ ਚਿਰਾਂ ਦੀ ਹੈ ਸੀ ਉਡੀਕ ਸਾਨੂੰ, ਕਦੇ ਹੋਵੇਗਾ ਦੇਸ਼ ਅਜ਼ਾਦ ਸਾਡਾ।*
*ਬੇ-ਗੁਨਾਹਾਂ ਨੂੰ ਪਿੰਜਰੀਂ ਪਾਉਣ ਵਾਲਾ, ਨਿਕਲ ਜਾਏਗਾ ਏਥੋਂ ਸਿਆਦ ਸਾਡਾ।*
*ਸਾਡੀ ਕੀਤੀ ਕਮਾਈ ਨੂੰ ਲੁੱਟੂ ਕੋਈ ਨਾ, ਸੋਹਣਾ ਹੋਵੇਗਾ ਦੇਸ਼ ਆਬਾਦ ਸਾਡਾ।*
*ਏਸ ਗੱਲ ਦਾ 'ਪੰਛੀਆ' ਪਤਾ ਨਹੀਂ ਸੀ, ਹੋ ਜਾਣਾ ਹੈ ਝੁੱਗਾ ਬਰਬਾਦ ਸਾਡਾ।*

ਲੋਕ ਆਪਣੇ ਘਰ-ਘਾਟ, ਮਾਲ-ਡੰਗਰ, ਬਾਗ਼ ਤੇ ਜ਼ਮੀਨਾਂ ਆਦਿ ਛੱਡ ਕੇ ਜਦ ਇੱਧਰ ਆਏ ਤਾਂ ਲੋਕਾਂ ਨੇ ਉਨ੍ਹਾਂ ਨੂੰ ਸ਼ਰਨਾਰਥੀ ਕਿਹਾ। ਸ. ਪੰਛੀ ਦੇ ਖਿਆਲ ਵਿਚ ਉਨ੍ਹਾਂ ਨੂੰ ਤਾਂ ਸਗੋਂ ਦੇਸ਼-ਭਗਤ ਆਖਣਾ ਚਾਹੀਦਾ ਸੀ ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਾਸਤੇ ਸਭ ਕੁਝ ਵਾਰ ਦਿੱਤਾ। ਫਿਰ ਕਿਸੇ ਦੇ ਅੱਗੇ ਹੱਥ ਨਹੀਂ ਅੱਡੇ। ਸ਼ਰਨਾਰਥੀਆਂ ਦੇ ਨਾਂ 'ਤੇ ਕਈਆਂ ਨੇ ਜ਼ਮੀਨਾਂ ਆਦਿ ਗਲਤ ਅਲਾਟਮੈਂਟਾਂ ਕਰਵਾ ਲਈਆਂ ਤੇ ਫਾਇਦਾ ਉਠਾਇਆ। ਉਨ੍ਹਾਂ ਲਿਖਿਆ:

*ਸਾਲ ਅਸਾਂ ਨੂੰ ਤੀਸਰਾ ਚੜ੍ਹਿਆ, ਠੋਕਰਾਂ ਖਾਂਦਿਆਂ ਨੂੰ।*
*ਪੱਕਾ ਫੈਸਲਾ ਅਜੇ ਨਹੀਂ ਹੋਇਆ, ਸਾਡੀ ਕਿਸਮਤ ਦਾ।*
*ਸਾਡੇ ਨਾਂ 'ਤੇ ਕਰੋੜਾਂ ਪੈਸੇ, ਲੁੱਟ ਲਏ ਸ਼ੈਤਾਨ ਬੰਦਿਆਂ।*

*ਕਿਸੇ ਕੋਠੀਆਂ ਅਲਾਟ ਕਰਵਾਈਆਂ, ਕੋਈ ਬੈਠਾ ਸੜਕਾਂ ਉੱਤੇ।*
*ਲੁੱਛਦਾ! ਲੁੱਛਦਾ! 'ਪੰਛੀਆਂ' ਨਹੀਂ ਕੋਈ ਕਿਸੇ ਨੂੰ ਇੱਥੇ ਪੁੱਛਦਾ।*

ਸ. ਪਿਆਰਾ ਸਿੰਘ 'ਪੰਛੀ' ਸੈਂਟਰ ਮਾਝਾ ਦੀਵਾਨ ਤਰਨ ਤਾਰਨ ਵਿਚ ਸਾਵੇਂ (ਤੀਆਂ) ਨਾਮੀ ਕਵਿਤਾ ਬੜੇ ਵੈਰਾਗ ਵਿਚ ਆ ਕੇ ਸੁਣਾਉਂਦੇ ਸਨ। ਇਸ ਵਿਚ ਇਕ ਲੜਕੀ ਦਾ ਜ਼ਿਕਰ ਸੀ, ਜਿਸ ਦੇ ਟੱਬਰ ਦਾ ਸੰਤਾਲੀ ਦੀ ਵੰਡ ਵੇਲੇ ਇਕ ਵੀ ਜੀਅ ਨਹੀਂ ਸੀ ਬਚਿਆ। ਉਹ ਜਿਵੇਂ-ਕਿਵੇਂ ਹਿੰਦੁਸਤਾਨ ਪਹੁੰਚ ਗਈ। ਸਾਵੇਂ ਖੇਡਦੀਆਂ ਕੁੜੀਆਂ ਤੋਂ ਇਕਲਵਾਂਜੇ ਬੈਠੀ ਉਸ ਕੁੜੀ ਕੋਲ ਸ਼ਾਇਰ ਆਉਂਦਾ ਹੈ ਤੇ ਉਸ ਦੇ ਦੁੱਖ ਦਾ ਕਾਰਨ ਪੁੱਛਦਾ ਹੈ। ਕੁੜੀ ਦਰਦ ਭਰੀ ਕਹਾਣੀ ਦੱਸਦੀ ਹੈ ਕਿ ਸਾਰਾ ਟੱਬਰ ਗਵਾ ਚੁੱਕੀ ਹੈ, ਉਹ ਯਤੀਮ ਕੁੜੀ, ਕਿਵੇਂ ਹੱਸ ਸਕਦੀ ਹੈ? ਸ. ਪੰਛੀ ਜੀ ਬਿਆਨ ਕਰਦੇ ਸਨ:

*ਮੈਂ ਪੁੱਛਿਆ ਉਸ ਨੂੰ ਦੱਸ ਬੀਬੀ! ਕਿਉਂ ਬੈਠੀ ਪਰ੍ਹਾਂ ਦੁਰੇਡੇ ਨੀਂ।*
*ਸਭ ਕੁੜੀਆਂ ਸਾਵੇਂ ਖੇਡਦੀਆਂ, ਪਰ ਤੂੰ ਨਾ ਸਾਵੇਂ ਖੇਡੇਂ ਨੀ।*
*ਉਹ ਬੋਲੀ, ਵੇ ਵੀਰਾ! . . .*
*ਸਾਵੇਂ ਨੇ 'ਸਾਵਿਆਂ' ਦੇ, ਮੈਨੂੰ ਰੱਬ ਨਾ ਸਾਵੀਂ ਛੱਡਿਆ ਹੈ।*
*ਪਿਓ-ਦਾਦਾ ਜਿਸ ਥਾਂ ਵਸਦਾ ਸੀ, ਉਸ ਘਰ 'ਚੋਂ ਸਾਨੂੰ ਕੱਢਿਆ ਹੈ।*

ਸ. ਪੰਛੀ ਜੀ ਵੰਡ ਦੀ ਦਰਦ ਕਹਾਣੀ ਸੁਣਾ ਰਹੇ ਹੁੰਦੇ ਤਾਂ ਦੇਸ਼ ਵੰਡ ਦੇ ਪੀੜਤ ਲੋਕ ਸੁਣ-ਸੁਣ ਕੇ ਬੁੱਕ-ਬੁੱਕ ਅਥਰੂ ਕੇਰਦੇ। ਸ. ਪੰਛੀ ਅੱਗੇ ਨੋਟਾਂ ਦੀ ਢੇਰੀ ਲਾ ਦਿੰਦੇ। ਕਈਆਂ ਜਨਾਨੀਆਂ ਜਿਨ੍ਹਾਂ ਦੇ ਪੁੱਤ ਜਾਂ ਪਤੀ ਅਣਚਾਹੀ ਦੇਸ਼-ਵੰਡ ਵਿਚ ਮਾਰੇ ਗਏ ਸਨ, ਭੁੱਬੀਂ ਰੋਦੀਆਂ। ਸ. ਪੰਛੀ ਜੀ ਵੀ ਸਟੇਜ ਤੋਂ ਅਥੱਰੂ ਕੇਰੀ ਜਾਂਦੇ। ਇਨ੍ਹਾਂ ਦੀ ਕਲਮ ਤੋਂ ਇਹ ਪ੍ਰਸੰਗ ਹੇਠ ਲਿਖੇ ਗਏ:-

- ਅਰਸ਼ਾਂ ਤੋਂ ਤਲਵੰਡੀ
- ਮਲਕ ਭਾਗੋ
- ਰੁਹੇਲ ਖੰਡ ਦੇ ਕੌਤਕ
- ਭਗਤ ਰਵਿਦਾਸ ਜੀ
- ਬੱਬਰਾਂ ਦੀ ਵਾਰ
- ਸ਼ਹੀਦ ਸ. ਭਗਤ ਸਿੰਘ
- ਪਟਨੇ ਦੇ ਕੌਤਕ
- ਬਾਬਾ ਬੀਰ ਸਿੰਘ ਨੌਰੰਗਾਬਾਦੀ
- ਸ਼ਹੀਦੀ ਸ੍ਰੀ ਤੇਗ ਬਹਾਦਰ ਸਾਹਿਬ ਜੀ
- ਸ਼ਹੀਦੀ ਸ੍ਰੀ ਗੁਰੂ ਅਰਜਨ ਦੇਵ ਜੀ ਆਦਿ।

ਸੋਚਾਂ ਦੀ ਆਧੁਨਿਕਤਾ ਸ. ਪੰਛੀ ਜੀ ਨੂੰ ਆਸ ਤੋਂ ਖਾਸ ਬਣਾਉਂਦੀ ਸੀ। ਇਹੀ ਕਾਰਨ ਸੀ ਕਿ ਜੋ ਇਨਸਾਨ ਉਨ੍ਹਾਂ ਨੂੰ ਇਕ ਵਾਰ ਸੁਣ ਲੈਂਦਾ, ਜਾਂ ਮਿਲ ਲੈਂਦਾ ਸੀ, ਵਾਰ-ਵਾਰ ਸੁਣਨਾ ਤੇ ਮਿਲਣਾ ਚਾਹੁੰਦਾ ਸੀ।

ਸ. ਪਿਆਰਾ ਸਿੰਘ 'ਪੰਛੀ' ਕਿਸੇ ਰਾਜਨੀਤਕ ਪਾਰਟੀ ਨਾਲ ਸੰਬੰਧ ਨਹੀਂ

ਰੱਖਿਆ। ਬਲਕਿ ਨਿਰੋਲ ਢਾਡੀ ਜਥੇ ਦੇ ਤੌਰ 'ਤੇ ਵਿਚਰਦੇ ਰਹੇ। ੧੯੫੫ ਈ. ਤੇ ੧੯੬੦ ਈ. ਵਿਚ ਪੰਜਾਬੀ ਸੂਬੇ ਦੇ ਮੋਰਚੇ ਵਿਚ ਦੋ ਵਾਰ ਤਿੰਨ-ਤਿੰਨ ਮਹੀਨੇ ਜੇਲ੍ਹ ਕੱਟੀ। ਪੰਜਾਬ ਤੇ ਪੰਜਾਬੀਅਤ ਵਾਸਤੇ ਆਪਣਾ ਫ਼ਰਜ਼ ਨਿਭਾਇਆ।

ਉਨ੍ਹਾਂ ਦੀਆਂ ਕਵਿਤਾਵਾਂ ਅਤੇ ਢਾਡੀ ਵਾਰਾਂ ਅੱਜ ਵੀ ਢਾਡੀ ਦਰਬਾਰਾਂ ਦੀ ਸ਼ਾਨ ਹਨ। ਸ. ਪੰਛੀ ਜਦੋਂ ਸਟੇਜ 'ਤੇ ਬੋਲਦੇ ਸਨ ਤਾਂ ਸ੍ਰੋਤੇ ਲਗਾਤਾਰ ਤਿੰਨ-ਤਿੰਨ ਘੰਟੇ ਸੁਣਦੇ ਰਹਿੰਦੇ ਸਨ। ਮਹਾਰਾਣੀ ਜਿੰਦਾਂ ਤੇ ਬੱਬਰਾਂ ਦੀ ਵਾਰ ਉਨ੍ਹਾਂ ਦੇ ਨਿਵੇਕਲੇ ਸ਼ਾਹਕਾਰ ਸਨ। ਉਹ ਜਦੋਂ ਇਹ ਦੋਵੇਂ ਪ੍ਰਸੰਗ ਸਟੇਜ 'ਤੇ ਬੋਲਦੇ ਤਾਂ ਸਰੋਤੇ ਤੇ ਸ. ਪੰਛੀ ਖ਼ੁਦ ਇਨ੍ਹਾਂ ਵਿਚ ਐਨੇ ਖੁੱਭ ਜਾਂਦੇ ਕਿ ਅੱਖਾਂ ਵਿੱਚੋਂ ਤ੍ਰਿਪ-ਤ੍ਰਿਪ ਹੰਝੂ ਵਹਿਣ ਲੱਗ ਪੈਦੇ। ਸੁਣਨ ਵਾਲਿਆਂ ਦੇ ਲੂਈਂ ਕੰਡੇ ਖੜੇ ਹੋ ਜਾਂਦੇ ਤੇ ਚਾਰੇ ਪਾਸੇ ਚੁੱਪ ਵਰਤ ਜਾਂਦੀ। ਢਾਡੀ ਕਲਾ ਦੇ ਪਿਤਾਮਾ ਗਿਆਨੀ ਸੋਹਣ ਸਿੰਘ 'ਸੀਤਲ' ਜਿਨ੍ਹਾਂ ਨੇ ਪ੍ਰਸਿੱਧ ਕਵਿਤਾਵਾਂ, ਧਾਰਮਿਕ ਪ੍ਰਸੰਗ ਤੇ ਸਿੱਖ ਇਤਿਹਾਸ ਢਾਡੀ ਜਗਤ ਨੂੰ ਦਿੱਤੇ, ਨੂੰ ਇਕ ਵਾਰ ਕਿਸੇ ਨੇ ਪੁੱਛਿਆ ਕਿ ਉਨ੍ਹਾਂ ਬੱਬਰਾਂ ਦੀ ਵਾਰ ਕਿਉਂ ਨਹੀਂ ਲਿਖੀ ਤਾਂ ਉਨ੍ਹਾਂ ਸਹਿਜ-ਭਾਅ ਜਵਾਬ ਦਿੱਤਾ, "ਜੋ ਪਿਆਰਾ ਸਿੰਘ 'ਪੰਛੀ' ਜੀ ਨੇ 'ਬੱਬਰਾਂ ਦੀ ਵਾਰ' ਲਿੱਖ ਦਿੱਤੀ ਹੈ, ਉਹ ਕੋਈ ਹੋਰ ਕਲਮ ਨਹੀਂ ਲਿਖ ਸਕਦੀ ਹੈ।"

ਪਹਿਲਾਂ ਮੈਂ ਤਰਨ ਤਾਰਨ ਦੀ ਮੱਸਿਆ ਪਿਤਾ ਜੀ ਨਾਲ ਜਾਂਦਾ ਸੀ, ਜਦ ਦਸਵੀਂ ਪਾਸ ਕਰ ਲਈ, ਤਾਂ ਪੰਛੀ ਜੀ ਨੂੰ ਸੁਣਨ ਵਾਸਤੇ ਹਰ ਮੱਸਿਆ ਤਰਨ ਤਾਰਨ ਚਲੇ ਜਾਣਾ। ਇਕ ਵਾਰ ਉਨ੍ਹਾਂ ਦੀਵਾਨ ਵਿਚ ਸਿੱਖ ਇਤਿਹਾਸ ਸੁਣਾਉਦਿਆਂ ਕਿਹਾ, "ਬੜੇ ਚਿਰਾਂ ਤੋਂ ਲੋਹਾ, ਆਰੀ ਦੇ ਰੂਪ ਵਿਚ ਲੱਕੜੀ ਨੂੰ ਕੱਟਦਾ ਆ ਰਿਹਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਨੇ ਮਨੁੱਖਤਾ ਨੂੰ ਏਕੇ ਦਾ ਸੰਦੇਸ਼ ਦੇਣ ਵਾਸਤੇ ਲੋਹੇ ਤੇ ਲੱਕੜੀ ਦੇ ਸੁਮੇਲ ਤੋਂ ਬਣੀ ਰਬਾਬ ਭਾਈ ਮਰਦਾਨਾ ਜੀ ਹੱਥ ਫੜਾਈ। ਭਾਈ ਮਰਦਾਨਾ ਜੀ ਰਬਾਬ ਵਜਾਉਂਦੇ ਤੇ ਗੁਰੂ ਜੀ ਗੁਰਬਾਣੀ ਉਚਾਰਦੇ, ਜੋ ਮਨੁੱਖਤਾ ਨੂੰ ਏਕਤਾ ਦੀ ਲੜੀ ਵਿਚ ਪਰੋਂਦੀ ਸੀ। ਉਨ੍ਹਾਂ ਦਾ ਸਟੇਜ ਤੋਂ ਸਿੱਖ ਇਤਿਹਾਸ ਸੁਣਾਉਣਾ ਲਾਜਵਾਬ ਸੀ।

ਉਹ ਗੁਰਬਾਣੀ ਅਨੁਸਾਰ ਇਨਸਾਨੀਅਤ ਦੀ ਏਕਤਾ ਦੇ ਅਲੰਬਰਦਾਰ ਸਨ, ਉਨ੍ਹਾਂ ਦਾ ਕਹਿਣਾ ਸੀ ਕਿ ਹਿੰਦੂ ਵੀਰ ਕੇਸ ਰੱਖਦੇ ਸਨ ਤੇ ਮੁਸਲਮਾਨ ਵੀਰ ਦਾੜ੍ਹੀ ਰੱਖਦੇ ਸਨ। ਗੁਰੂ ਸਾਹਿਬਾਨ ਨੇ ਅਜਿਹੀ ਸਿੱਖ ਸੂਰਤ ਬਣਾਈ ਜੋ ਸਾਰੀ ਇਨਸਾਨੀਅਤ ਨੂੰ ਆਪਣੇ ਕਲਾਵੇ ਵਿਚ ਲੈ ਕੇ ਸਰਬੱਤ ਦਾ ਭਲਾ ਮੰਗਦੀ ਹੈ।

ਪੰਛੀ ਜੀ ਨੇ ਗੁਰੂ ਕਾ ਖੂਹ ਲਾਗੇ, ਤਰਨ ਤਾਰਨ ਵਿਚ ਆਪਣਾ ਘਰ ਬਣਾ ਲਿਆ ਤੇ ਮੁੱਖ ਦਰਵਾਜ਼ੇ ਉੱਪਰ 'ਪੰਛੀ ਨਿਵਾਸ' ਉਕਰਵਾ ਲਿਆ, ਜੋ ਅੱਜ ਵੀ ਮੌਜੂਦ ਹੈ, ਪਰ 'ਪੰਛੀ ਨਿਵਾਸ' ਵਿਚ ਉਨ੍ਹਾਂ ਨੂੰ ਬਹੁਤਾ ਚਿਰ ਰਹਿਣਾ ਨਸੀਬ ਨਾ ਹੋਇਆ। ਉਨ੍ਹਾਂ ਦੀ ਆਪਣੀ ਕਲਮ ਤੋਂ ਲਿਖੀਆਂ ਸਤਰਾਂ ਉਨ੍ਹਾਂ 'ਤੇ ਲਾਗੂ ਹੋ ਗਈਆਂ।

*ਸੱਜਣਾਂ ਦਾ ਵਿੱਚੋਂ ਹੀ ਪਿਆਰ ਰਹਿ ਜੂਗਾ।*
*ਮਿੱਟੀ ਦਾ ਬੁਰਜ ਮੱਲੋਂ-ਮੱਲੀ ਢਹਿ ਜੂਗਾ।*
*'ਪੰਛੀਆ' ਸਟੇਜਾਂ ਉੱਤੇ ਸਦਾ ਗਾਉਣਾ ਨਹੀਂ।*
*ਐਸੀਂ ਨੀਂਦ ਸੌਂਵੇਂਗਾ ਕਿਸੇ ਜਗਾਉਣਾ ਨਹੀਂ।*

ਇਕ ਵਾਰ ਜਦ ਉਹ ੧੯੬੦ ਈ. ਦੇ 'ਪੰਜਾਬੀ ਸੂਬੇ ਦੇ ਮੋਰਚੇ' ਵਿਚ ਜੇਲ੍ਹ 'ਚੋਂ ਰਿਹਾਅ ਹੋ ਕੇ ਆਏ ਤਾਂ ਇਨ੍ਹਾਂ ਦੀ ਸੱਸ ਬੀਬੀ ਕਰਤਾਰ ਕੌਰ ਨੇ ਕਿਹਾ "ਜਦੋਂ ਵੀ ਮੋਰਚਾ ਲਗਦਾ ਹੈ, ਤੂੰ ਜ਼ਰੂਰ ਜੇਲ੍ਹ ਚਲਾ ਜਾਂਦਾ ਏਂ। ਜੇ ਤੈਨੂੰ ਕੁਝ ਹੋ ਗਿਆ ਤਾਂ ਪਿੱਛੋਂ ਪਰਵਾਰ ਦਾ ਕੀ ਬਣੂੰ?" ਸ. ਪੰਛੀ ਜੀ ਦਾ ਉੱਤਰ ਸੀ— "ਬੀਬੀ! ਉੱਥੇ ਸ਼ਹੀਦ ਅਖਵਾਉਂਦੇ . . . ਜੇ ਤੁਰੇ ਜਾਂਦਿਆਂ ਸੱਪ ਲੜ ਕੇ ਮਰ ਜਾਈਏ ਤਾਂ ਕੀ ਕਰੋਗੇ! ਕਿਸੇ ਵੇਲੇ ਦੇ ਕਹੇ ਇਹ ਬੋਲ ਸੱਚ ਹੋ ਗਏ। ੧੯੬੫ ਈ. ਦੇ ਅਗਸਤ ਮਹੀਨੇ ਉਨ੍ਹਾਂ ਦੇ ਮਾਤਾ-ਪਿਤਾ ਬਾਪੂ ਚੰਦਾ ਸਿੰਘ ਤੇ ਮਾਤਾ ਅਵਤਾਰ ਕੌਰ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਮੀਰਾਂ ਸ਼ਾਹ ਨੂਰ ਨੇੜੇ ਖਾਈ ਫੇਮੇ ਕੀ ਵਿਖੇ ਨਵੇਂ ਬਣੇ ਘਰ ਵਿਚ ਅਖੰਡ ਪਾਠ ਰਖਵਾਇਆ ਹੋਇਆ ਸੀ। ਭੋਗ ਵਾਲੇ ਦਿਨ ਸਵੇਰੇ ਜੰਗਲ-ਪਾਣੀ ਗਏ। ਵੱਟ 'ਤੇ ਸੱਪ ਬੈਠਾ ਸੀ। ਉਸ 'ਤੇ ਉਨ੍ਹਾਂ ਦਾ ਪੈਰ ਆ ਗਿਆ ਤੇ ਸੱਪ ਨੇ ਡੰਗ ਮਾਰ ਦਿੱਤਾ। ਉਹ ਉਸੇ ਵੇਲੇ ਤੁਰ ਕੇ ਘਰ ਆ ਗਏ। ਜਥੇ ਦੇ ਸਾਥੀ ਸਾਰੰਗੀ ਮਾਸਟਰ ਪੂਰਨ ਸਿੰਘ, ਢਾਡੀ ਸ਼ਾਮ ਸਿੰਘ ਦਬੁਰਜੀ, ਢਾਡੀ ਸਵਰਨ ਸਿੰਘ ਦਬੁਰਜੀ ਘਰ ਹੀ ਮਾਂਦਰੀ ਲੈ ਆਏ। ਮਾਂਦਰੀ ਨੇ ਮੂੰਹ ਨਾਲ ਜ਼ਖ਼ਮ ਨੂੰ ਚੂਸ-ਚੂਸ ਕੇ ਜ਼ਹਿਰ ਕੱਢਿਆ। ਉਸ ਦਿਨ ਕੀਰਤਨ ਵੀ ਕੀਤਾ ਤੇ ਰੱਬ ਨੂੰ ਕਿਹਾ— "ਜੋ ਕੁਝ ਕੀਤਾ ਹੈ ਠੀਕ ਕੀਤਾ ਹੈ, ਪਰ ਇੱਕੋ ਗੱਲ ਦਾ ਹਮੇਸ਼ਾ ਸ਼ਿਕਵਾ ਰਹੇਗਾ ਕਿ ਮਰਨ ਤੋਂ ਬਾਅਦ ਲੋਕ ਮੈਨੂੰ ਸ਼ਹੀਦ ਨਹੀਂ ਕਹਿਣਗੇ, ਬਲਕਿ ਕਹਿਣਗੇ ਕਿ ਪੰਛੀ ਸੱਪ ਲੜ ਕੇ ਮਰ ਗਿਆ।"

ਪੰਜ ਦਿਨ ਲੰਘ ਗਏ, ਸਰੀਰ 'ਤੇ ਨੀਲੇ ਰੰਗ ਦੇ ਛਾਲੇ ਪੈ ਗਏ। ਘੂਕੀ ਆਉਣੀ ਸ਼ੁਰੂ ਹੋ ਗਈ। ਉਨ੍ਹਾਂ ਡਾ. ਸੁਲੱਖਣ ਸਿੰਘ ਕਲਸੀਆਂ ਵਾਲੇ ਨੂੰ ਯਾਦ ਕੀਤਾ। ਛੇਵੇਂ ਦਿਨ ਉਹ ਵੀ ਆ ਗਏ। ਉਨ੍ਹਾਂ ਬੂਟੀ ਰਗੜ ਕੇ ਪਿਆਈ ਜਿਸ ਨਾਲ ਉਲਟੀ ਆਉਣੀ ਸੀ, ਪਰ ਨਾ ਆਈ। ਪੰਜਾਬੀ ਕੌਮ ਤੇ ਸਿੱਖ ਪੰਥ ਦਾ ਮਹਾਨ ਵਿਦਵਾਨ, ਜਿਸ ਨੇ ਆਪਣੀ ਵਿਦਵਤਾ ਤੇ ਢਾਡੀ ਕਲਾ ਰਾਹੀਂ ਕੌਮ ਦੀਆਂ ਝੋਲੀਆਂ ਭਰਨੀਆਂ ਸਨ, ੧੩ ਅਗਸਤ, ੧੯੬੫ ਈ. ਨੂੰ ਸ਼ਾਮ ਛੇ ਵਜੇ ਮੌਤ ਤੋਂ ਹਾਰ ਗਿਆ ਤੇ ਸਦਾ ਦੀ ਨੀਂਦ ਸੌਂ ਗਿਆ। ਆਪਣੇ ਪਿੱਛੇ ਪਰਵਾਰ ਵਿਚ ਸਪੁਤਨੀ ਬੀਬੀ ਪ੍ਰੀਤਮ ਕੌਰ (ਉਮਰ ੩੩ ਸਾਲ) ਅਤੇ ਧੀਆਂ ਮਨਜੀਤ ਕੌਰ (ਉਮਰ ੧੫ ਸਾਲ), ਜਸਵੰਤ ਕੌਰ (ਉਮਰ ੧੩ ਸਾਲ), ਚਰਨਜੀਤ ਕੌਰ (ਉਮਰ ੪ ਸਾਲ) ਅਤੇ ਲੜਕਾ ਸਰਬਜੀਤ ਸਿੰਘ (ਉਮਰ ਡੇਢ ਸਾਲ) ਛੱਡ ਗਏ।

ਅੰਤਿਮ ਅਰਦਾਸ ਵੇਲੇ ਬਾਬਾ ਸੋਹਣ ਸਿੰਘ ਸੁਰ ਸਿੰਘ ਵਾਲੇ ਤੇ ਬਾਬਾ ਖੜਕ ਸਿੰਘ ਬੀੜ ਬਾਬਾ ਬੁੱਢਾ ਸਾਹਿਬ ਵਾਲੇ ਬੱਚੇ ਦੀ ਪੱਗ ਲੈ ਕੇ ਆਏ ਅਤੇ ਆਸ਼ੀਰਵਾਦ ਦਿੱਤੀ। ਇਲਾਕੇ ਦੀਆਂ ਸੰਗਤਾਂ ਜੋ ਉਨ੍ਹਾਂ ਦੀਆਂ ਢਾਡੀ ਕਲਾਂ ਦੀਆਂ ਪ੍ਰਸੰਸਕ ਸਨ, ਕਾਫੀ ਗਿਣਤੀ ਵਿਚ ਪਹੁੰਚੀਆਂ।

ਉਨ੍ਹਾਂ ਦੀ ਸੁਪਤਨੀ ਬੀਬੀ ਪ੍ਰੀਤਮ ਕੌਰ ਜੀ ਨੇ ਉਨ੍ਹਾਂ ਦੀ ਘਾਟ ਨੂੰ ਚੁਣੌਤੀ ਵਾਂਗ ਲਿਆ। ਸਖਤ ਮਿਹਨਤ ਕਰ ਕੇ ਬੱਚਿਆਂ ਨੂੰ ਚੰਗੀ ਵਿੱਦਿਆ ਦੀਵਾਈ ਅਤੇ ਭਾਈਚਾਰੇ ਤੇ ਸਮਾਜ ਦੇ ਨਿਰੋਏ ਅੰਗ ਬਣਾਇਆ। ਉਨ੍ਹਾਂ ਦੀ ਭੈਣ ਤੇ ਰਿਸ਼ਤੇਦਾਰਾਂ ਨੇ ਇਸ ਸੰਕਟ-ਸਮੇਂ ਪਿੱਛੇ ਪਰਵਾਰ ਦਾ ਪੂਰਾ ਸਾਥ ਦਿੱਤਾ, ਜਿਸ ਨਾਲ ਅੱਜ ਉਨ੍ਹਾਂ ਦਾ ਪਰਵਾਰ ਵਧੀਆ ਜ਼ਿੰਦਗੀ ਜੀਅ ਰਿਹਾ ਹੈ। ■

# ਰੋ ਰਹੇ ਹਵਾ, ਪਾਣੀ ਤੇ ਧਰਤੀ ਦੀ ਪੁਕਾਰ ਸੁਣੋ

*-ਭਗਤ ਪੂਰਨ ਸਿੰਘ**

ਦੁਨੀਆ ਦੇ ਬੰਦਿਓ! ਪ੍ਰਾਣੀ-ਮਾਤਰ ਦੀ ਹੋਂਦ ਨੂੰ ਕਾਇਮ ਰੱਖਣ ਵਾਲੇ ਧਰਤੀ, ਪਾਣੀ ਤੇ ਹਵਾ, ਤਿੰਨਾਂ ਪਦਾਰਥਾਂ ਨੂੰ ਤਬਾਹ ਕਰਦੇ ਹੋਏ ਤੁਸੀਂ ਆਪਣੇ ਮੌਤ ਦੇ ਵਾਰੰਟਾਂ 'ਤੇ ਦਸਤਖ਼ਤ ਕਰ ਰਹੇ ਹੋ। ਤੁਸੀਂ ਆਉਣ ਵਾਲੀਆਂ ਪੀੜ੍ਹੀਆਂ ਲਈ ਭਾਰੀ ਮੁਸੀਬਤਾਂ ਤੇ ਤਬਾਹੀਆਂ ਪੈਦਾ ਕਰਦੇ ਹੋਏ ਉਨ੍ਹਾਂ ਨੂੰ ਜਨਮ ਲੈਣ ਤੋਂ ਰੋਕਣ ਲਈ ਦਰਵਾਜ਼ੇ ਬੰਦ ਕਰ ਰਹੇ ਹੋ। ਧਰਤੀ, ਪਾਣੀ ਤੇ ਹਵਾ ਸ੍ਰਿਸ਼ਟੀ ਦੀ ਰਚਨਾ ਦੇ ਸਮੇਂ ਤੋਂ ਨਵੇਂ-ਨਰੋਏ ਤੇ ਸਹੀ ਸਲਾਮਤ ਚੱਲੇ ਆ ਰਹੇ ਸਨ, ਪਰ ਪੱਥਰ ਦੇ ਕੋਲੇ, ਡੀਜ਼ਲ ਤੇਲ, ਪੈਟਰੋਲ ਤੇ ਬਿਜਲੀ ਨਾਲ ਚੱਲਣ ਵਾਲੇ ਅਨੇਕ ਪ੍ਰਕਾਰ ਦੇ ਇੰਜਣਾਂ ਨੇ ਹੋਂਦ ਵਿਚ ਆ ਕੇ ਹਵਾ, ਪਾਣੀ, ਧਰਤੀ ਤੇ ਜੀਵ-ਜੰਤੂਆਂ ਨੂੰ ਤਬਾਹ ਕਰਨਾ ਅਰੰਭਿਆ ਹੋਇਆ ਹੈ। ਇਨ੍ਹਾਂ ਇੰਜਣਾਂ, ਮਸ਼ੀਨਾਂ ਦੀ ਉਮਰ ਸਵਾ ਦੌ ਸੌ ਸਾਲਾਂ ਤੋਂ ਵੱਧ ਨਹੀਂ ਹੈ। ਜੇ ਤੁਸੀਂ ਚਾਹੁੰਦੇ ਹੋ ਕਿ ਹਵਾ, ਪਾਣੀ ਤੇ ਧਰਤੀ ਤਬਾਹ ਨਾ ਹੋਣ ਤੇ ਹੜ੍ਹਾਂ, ਸੋਕਿਆਂ, ਹਨੇਰੀਆਂ, ਅੰਨ ਸੰਕਟ ਵਾਲੇ ਕਾਲਾਂ, ਭੂਚਾਲਾਂ, ਅਤਿ ਦੀ ਗਰਮੀ, ਅਤਿ ਦੀ ਸਰਦੀ, ਤੇਜ਼ਾਬ ਦੀ ਵਰਖਾ ਦੀਆਂ ਮੁਸੀਬਤਾਂ ਨਾ ਪੈਦਾ ਹੋਣ ਤੇ ਧਰਤੀ, ਪਾਣੀ ਤੇ ਹਵਾ ਦੀ ਹੁੰਦੀ ਜਾ ਰਹੀ ਤਬਾਹੀ ਰੁਕ ਜਾਵੇ ਤਾਂ ਤੁਹਾਨੂੰ ਭਾਰੇ ਫ਼ਿਕਰਾਂ ਨਾਲ ਜਿਊਣਾ ਪਵੇਗਾ ਤੇ ਕੋਈ ਅਜਿਹਾ ਮਹਾਨ ਧਰਮ ਅਸਥਾਨ ਲੱਭਣਾ ਪਵੇਗਾ ਜਿੱਥੋਂ ਤੁਹਾਨੂੰ ਉੱਪਰ ਲਿਖੇ ਖ਼ਤਰਿਆਂ ਦਾ ਗਿਆਨ ਮਿਲ ਸਕੇ। ਆਦਿ ਜੁਗਾਦਿ ਤੋਂ ਸੰਸਾਰ ਪ੍ਰਸਿੱਧ ਤੀਰਥਾਂ ਤੋਂ ਹੀ ਮਨੁੱਖ ਜਾਤੀ ਨੂੰ ਅਨੇਕਾਂ ਖ਼ਤਰਿਆਂ ਤੋਂ ਆਪਣੇ ਬਚਾਓ ਦਾ ਗਿਆਨ ਮਿਲਦਾ ਰਿਹਾ ਹੈ। ਲੰਘ ਰਹੇ ਸਮੇਂ ਵਿਚ ਵੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੈਸੇ ਧਰਮ ਅਸਥਾਨਾਂ ਤੋਂ ਹੀ ਉਹ ਗਿਆਨ ਮਿਲੇਗਾ। ਕਿਤੇ ਟੈਲੀਵਿਜ਼ਨ, ਰੇਡੀਓ ਤੇ ਅਖ਼ਬਾਰ ਦੇ ਭੁਲੇਖੇ ਵਿਚ ਨਾ ਪੈ ਜਾਣਾ। ਟੈਲੀਵਿਜ਼ਨ ਲੋਕਾਂ ਦੇ ਆਚਰਣ ਡੇਗਣ ਵਾਲੇ ਇਸਤਰੀਆਂ ਦੇ ਨਾਚ ਦਿਖਾ ਕੇ, ਮੋਟਰਕਾਰਾਂ, ਮੋਟਰਸਾਈਕਲਾਂ, ਫ਼ਰਿੱਜਾਂ, ਮਹਿੰਗੇ ਸਾਬਣਾਂ, ਸਾੜ੍ਹੀਆਂ, ਖ਼ੁਸ਼ਬੂਆਂ ਜੈਸੀਆਂ ਅਮੀਰਾਂ ਦੀਆਂ ਧਨ-ਉਜਾੜੂ ਅੱਯਾਸ਼ੀ ਦੀਆਂ ਵਸਤਾਂ ਦੇ ਇਸ਼ਤਿਹਾਰ ਦਿਖਾ ਕੇ ਦੇਸ਼ ਦੇ ਲੋਕਾਂ ਨੂੰ ਅਨੇਕਾਂ ਤਬਾਹੀਆਂ ਵਾਲੇ ਪਾਸੇ ਤੋਰ ਰਿਹਾ ਹੈ। ਨਾਮੁਰਾਦ ਵਿਦੇਸ਼ੀ ਖੇਡ ਕ੍ਰਿਕਟ ਦੇ ਮੈਚਾਂ ਤੇ ੬-੬ ਘੰਟੇ ਦਾ ਸਮਾਂ ਖ਼ਰਚ ਕੇ ਦੇਸ਼ ਦੇ ਰੁਪਏ ਨੂੰ ਬਰਬਾਦ ਕਰ ਰਿਹਾ ਹੈ। ਵੇਲਾ ਬੀਤਦਾ ਜਾ ਰਿਹਾ ਹੈ ਤੇ ਖ਼ਤਰੇ ਹੱਦਾਂ ਟੱਪਣ ਵਾਲੇ ਹਨ। ਜੇ ਤੁਸੀਂ ਹੰਕਾਰ ਦਾ ਪ੍ਰਗਟਾਵਾ ਕਰਨ ਵਾਲੀਆਂ ਆਪਣੇ ਸੁੱਖ-ਆਰਾਮਾਂ ਨੂੰ ਵਧਾਉਣ ਵਾਲੀਆਂ ਦਿਨ-ਪ੍ਰਤੀ-ਦਿਨ ਹੋਂਦ ਵਿਚ ਆ

**ਗੁਰਪੁਰਵਾਸੀ*

ਰਹੀਆਂ ਨਵੀਆਂ ਵਸਤਾਂ ਨੂੰ ਇਸੇ ਤਰ੍ਹਾਂ ਵਰਤਦੇ ਰਹੇ ਤਾਂ ਇਸ ਹੱਦ ਤਕ ਤਬਾਹੀ ਵਧ ਜਾਵੇਗੀ ਜਿਵੇਂ ਧਰਤੀ ਰੇਤਾ ਹੋ ਜਾਵੇ, ਮੁੜ ਕੇ ਹਜ਼ਾਰਾਂ ਸਾਲਾਂ ਤਕ ਠੀਕ ਨਾ ਹੋਵੇ, ਪਾਣੀ ਜ਼ਹਿਰੀਲਾ ਹੋ ਜਾਵੇ, ਪਾਣੀ ਮੁੱਕ ਜਾਵੇ ਤੇ ਹਵਾ ਵੀ ਜ਼ਹਿਰੀਲੀ ਹੋ ਜਾਵੇ। ਇੰਨੀਆਂ ਤਬਾਹੀਆਂ ਪੈਦਾ ਹੋ ਚੁੱਕੀਆਂ ਹਨ ਅਤੇ ਵਧਦੀਆਂ ਜਾ ਰਹੀਆਂ ਹਨ ਕਿ ਹਰ ਬੰਦੇ ਨੂੰ ਬੇਫ਼ਿਕਰੀ ਵਾਲੀ ਜੀਵਨ ਦੀ ਚਾਲ' ਛੱਡਣੀ ਪਵੇਗੀ। ਹੁਣ ਤੁਹਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੇਠ ਲਿਖੇ ਸ਼ਬਦਾਂ ਨੂੰ ਮਨ ਵਿਚ ਵਸਾਉਣਾ ਪਵੇਗਾ:

*-ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥ (ਪੰਨਾ ੪੧੭)*

*-ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥ (ਪੰਨਾ ੧੨੪੫)*

*-ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥ (ਪੰਨਾ ੨੬੨)*

ਇਕ ਬਹੁਤ ਵੱਡੀ ਤਬਾਹੀ ਜਿਹੜੀ ਦੁਨੀਆ ਵਿਚ ਪੈਦਾ ਹੋ ਰਹੀ ਹੈ, ਉਹ ਮੋਟਰਕਾਰਾਂ, ਮੋਟਰਸਾਈਕਲਾਂ, ਬੱਸਾਂ, ਰੇਲਵੇ ਇੰਜਣਾਂ, ਕਾਰਖ਼ਾਨਿਆਂ ਦੇ ਇੰਜਣਾਂ ਵਿਚ ਡੀਜ਼ਲ ਤੇਲ, ਪੱਥਰ ਦਾ ਕੋਇਲਾ' ਪੈਟਰੋਲ ਸੜਨ ਨਾਲ ਪੈਦਾ ਹੋ ਰਹੀ ਹੈ। ਉਹ ਕੁਝ ਜ਼ਹਿਰੀਲੀਆਂ ਗੈਸਾਂ ਹਨ ਜਿਨ੍ਹਾਂ ਵਿਚ ਇਕ ਕਾਰਬਨ ਮੋਨੋ-ਆਕਸਾਈਡ ਹੈ ਜਿਹੜੀ ਪੈਟਰੋਲ ਤੇ ਡੀਜ਼ਲ ਸੜਨ ਨਾਲ ਪੈਦਾ ਹੁੰਦੀ ਹੈ। ਸਭ ਤੋਂ ਵੱਧ ਖ਼ਤਰਾ ਕਾਰਬਨ ਡਾਇਆਕਸਾਈਡ ਗੈਸ ਦਾ ਹੈ। ਇਹ ਗੈਸ ਵਧਦੀ-ਵਧਦੀ ਇਸ ਹੱਦ ਤਕ ਵਧ ਸਕਦੀ ਹੈ ਕਿ ਇਹ ਸੰਸਾਰ ਦੇ ਸਾਰੇ ਜੀਵਾਂ ਨੂੰ ਸਮਾਪਤ ਕਰ ਦੇਵੇ। ਸਾਰੇ ਜੀਵਾਂ ਨੂੰ ਸਮਾਪਤ ਕਰਨ ਦੀ ਹਾਲਤ ਤਕ ਪੁੱਜਣ ਤੋਂ ਪਹਿਲਾਂ ਸੰਨ ੨੦੨੦ ਤਕ ਜਿਸ ਵਿਚ ਲੰਘ ਰਹੇ ਸੰਨ ੧੯੯੨ ਤੋਂ ਕੇਵਲ ੨੮* ਸਾਲ ਬਾਕੀ ਰਹਿ ਗਏ ਹਨ, ਇਹ ਸਮੁੰਦਰਾਂ ਵਿਚ ਖੜ੍ਹੇ ਹੋਏ ਬਰਫ਼ ਦੇ ਪਹਾੜਾਂ ਨੂੰ ਪਿਘਲਾ ਕੇ ਸਮੁੰਦਰ ਦੇ ਪਾਣੀ ਨੂੰ ੨੪ ਫੁੱਟ ਉੱਚਾ ਕਰ ਦੇਵੇਗੀ, ਜਿਸ ਦੇ ਕਾਰਨ ਸਮੁੰਦਰਾਂ ਦੇ ਕਿਨਾਰਿਆਂ ਦੇ ਲਾਗੇ ਰਹਿਣ ਵਾਲੇ ਅਨੇਕਾਂ ਸ਼ਹਿਰ ਤੇ ਬਸਤੀਆਂ ਪਾਣੀ ਵਿਚ ਡੁੱਬ ਜਾਣਗੇ। ਜੇ ਇਨ੍ਹਾਂ ਤਬਾਹੀਆਂ ਤੋਂ ਬਚਣਾ ਚਾਹੁੰਦੇ ਹੋ ਤਾਂ ਸਾਦਾ ਜੀਵਨ ਬਤੀਤ ਕਰੋ। ਨਵੀਂ ਮਸ਼ੀਨੀ ਸੱਭਿਅਤਾ ਦੀਆਂ ਅਨੇਕਾਂ ਵਸਤਾਂ ਛੱਡਣੀਆਂ ਪੈਣਗੀਆਂ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ਸ਼ਕਤੀ ਪ੍ਰਾਪਤ ਕਰ ਕੇ ਖਾਲਸਾ ਜੀ ਨੇ ਕਈ ਸੌ ਸਾਲ ਤਕ ਭਾਰਤ ਵੱਲ ਨੂੰ ਕਾਬਲ ਪਾਸੇ ਤੋਂ ਆਉਣ ਵਾਲੇ ਧਾੜਵੀਆਂ ਦੇ ਦਰਿਆ ਦੇ ਵਹਿਣ ਨੂੰ ਭਾਰਤ ਵਾਲੇ ਪਾਸੇ ਤੋਂ ਉਲਟਾ ਕੇ ਕਾਬਲ ਵਾਲੇ ਪਾਸੇ ਨੂੰ ਮੋੜ ਦਿੱਤਾ ਸੀ। ਇੱਥੇ ਹੀ ਬਸ ਨਹੀਂ ਸੀ ਕੀਤੀ, ਕਾਬਲ ਦੇ ਨਾਲ ਲੱਗਦੇ ਸਰਹੱਦੀ ਥਾਂਵਾਂ ਗਿਲਗਿਤ ਤੇ ਜਮਰੌਦ ਦੇ ਕਿਲ੍ਹਿਆਂ ਉੱਤੇ ਖਾਲਸਾਈ ਨਿਸ਼ਾਨ ਵੀ ਲਹਿਰਾ ਦਿੱਤੇ ਸਨ। ਮੇਰੇ ਬਚਪਨ ਦੇ ਸਮੇਂ ਤੋਂ ਮੇਰੇ ਹਿਰਦੇ

**ਇਹ ਲੇਖ ਭਗਤ ਪੂਰਨ ਸਿੰਘ ਜੀ ਨੇ ੧੯੯੨ ਵਿਚ ਲਿਖਿਆ ਸੀ, ਹੁਣ ਕੇਵਲ ੨ ਸਾਲ ਹੀ ਰਹਿ ਗਏ ਹਨ, ਜੇਕਰ ਅੱਜ ਵੀ ਸੰਭਲ ਜਾਈਏ ਤਾਂ ਸ਼ਾਇਦ ਕੋਈ ਬਚਾਅ ਹੋ ਜਾਏ। -ਸੰਪਾਦਕ*

ਵਿਚ ਵਾਹਿਗੁਰੂ ਦਾ ਅਰਦਲੀ ਹੋਣ ਦੀ ਜਬਰਦਸਤ ਇੱਛਾ ਪੈਦਾ ਹੋ ਚੁੱਕੀ ਸੀ। ਆਪਣੀ ਉਸ ਇੱਛਿਆ ਦੀ ਤ੍ਰਿਪਤੀ ਲਈ ਮੈਨੂੰ ਆਪਣੀ ਵੀਹਾਂ ਸਾਲਾਂ ਦੀ ਉਮਰ ਤੋਂ ਸ਼ਹੀਦਾਂ ਦੇ ਸਿਰਤਾਜ ਪੰਚਮ-ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦੇ ਮਹਾਨ ਸਥਾਨ ਗੁਰਦੁਆਰਾ ਡੇਹਰਾ ਸਾਹਿਬ, ਲਾਹੌਰ ਦੀ ਛਤਰ-ਛਾਇਆ ਹੇਠ ਪ੍ਰਾਣ-ਮਾਤਰ ਦੀ ਸੇਵਾ ਲਈ ਜੀਵਨ ਅਰਪਣ ਕਰਨ ਦੀ ਲੋੜ ਪੈ ਗਈ ਸੀ। ਵਾਹਿਗੁਰੂ ਦੇ ਡੇਹਰਾ ਸਾਹਿਬ ਦੇ ਦਰਬਾਰ ਦੀ ਅਰਦਲ ਵਿਚ ਰਹਿੰਦਿਆਂ ਹੋਇਆਂ ਮੈਨੂੰ ਦੇਸ਼ ਤੇ ਦੁਨੀਆ ਦੀਆਂ ਚਿੰਤਾਜਨਕ ਸਮੱਸਿਆਵਾਂ ਦਾ ਗਿਆਨ ਪ੍ਰਾਪਤ ਕਰਨ ਦੀ ਲੋੜ ਵੀ ਪੈ ਗਈ ਸੀ। ਸ੍ਰੀ ਦਰਬਾਰ ਸਾਹਿਬ ਦਾ ਧਿਆਨ ਧਰ ਕੇ ਮੈਂ ਸਵਾਸ-ਸਵਾਸ ਵਾਹਿਗੁਰੂ ਅੱਗੇ ਇਹੀ ਅਰਦਾਸ ਕਰਦਾ ਰਹਿੰਦਾ ਹਾਂ ਕਿ ਮੈਨੂੰ ਸ੍ਰੀ ਦਰਬਾਰ ਸਾਹਿਬ ਤੋਂ ਉਹ ਸ਼ਕਤੀ ਤੇ ਸਮਰੱਥਾ ਪ੍ਰਾਪਤ ਹੋਵੇ ਜਿਸ ਨਾਲ ਮੈਂ ਆਪਣੇ ਪੰਜਾਬੀ, ਹਿੰਦੀ ਤੇ ਅੰਗਰੇਜ਼ੀ ਦੇ ਇਸ਼ਤਿਹਾਰਾਂ ਤੇ ਕਿਤਾਬਚਿਆਂ ਦੀ ਮੁਫ਼ਤ ਵੰਡਾਈ ਨਾਲ ਦੇਸ਼ ਦੇ ਬੰਦਿਆਂ ਨੂੰ ਸਮੇਂ ਦੀਆਂ ਹੋ ਰਹੀਆਂ ਅਨੇਕਾਂ ਤਬਾਹੀਆਂ ਤੋਂ ਬਚਾਉਣ, ਖ਼ਾਸ ਕਰਕੇ ਪਾਣੀ ਤੇ ਹਵਾ ਨੂੰ ਜ਼ਹਿਰੀਲਾ ਹੋਣ ਤੋਂ ਬਚਾਉਣ ਤੇ ਧਰਤੀ ਨੂੰ ਰੇਤੇ ਦਾ ਮਾਰੂਥਲ ਹੋਣ ਤੋਂ ਬਚਾਉਣ ਦਾ ਗਿਆਨ ਦੇ ਸਕਾਂ।

(ਧੰਨਵਾਦ ਸਹਿਤ ਪੁਸਤਕ *ਪਵਣੁ ਗੁਰੂ ਪਾਣੀ ਪਿਤਾ* ਵਿੱਚੋਂ)

■

## ਪਿੰਡ ਕੱਦ ਗਿੱਲ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਜੀਵਨ ਸਿੰਘ, ਪਿੰਡ ਕੱਦ ਗਿੱਲ, ਜ਼ਿਲ੍ਹਾ ਤਰਨਤਾਰਨ ਵਿਖੇ ੮ ਅਪ੍ਰੈਲ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੬੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

## ਚੋਹਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਸੁਖਬੀਰ ਸਿੰਘ ਮਾਨੋਚਾਹਲ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਪਾਤਸ਼ਾਹੀ ਪੰਜਵੀਂ, ਚੋਹਲਾ ਸਾਹਿਬ, ਜ਼ਿਲ੍ਹਾ ਤਰਨਤਾਰਨ ਵਿਖੇ ੧੫ ਅਪ੍ਰੈਲ, ੨੦੧੮ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੨੫੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

# ਪੰਜਾਬ ਨੂੰ ਨਸ਼ਾ-ਮੁਕਤ ਕਰਨ ਲਈ ਬਹੁ-ਪੱਖੀ ਯਤਨਾਂ ਦੀ ਲੋੜ

*-ਸ. ਤਲਵਿੰਦਰ ਸਿੰਘ ਬੁੱਟਰ ਕਲਾਂ**

ਨਸ਼ੇ ਦੀ ਓਵਰਡੋਜ਼ ਕਾਰਨ ਫ਼ੌਤ ਹੋਏ ਆਪਣੇ ਪੁੱਤਰ ਦੀ ਕੂੜੇ ਦੇ ਢੇਰ 'ਤੇ ਪਈ ਲਾਸ਼ ਕੋਲ ਵੈਣ ਪਾ ਰਹੀ ਬੁੱਢੀ ਮਾਂ ਅਤੇ ਨਸ਼ੇ ਕਾਰਨ ਮਰੇ ਆਪਣੇ ਜਵਾਨ ਪਿਤਾ ਦੀ ਮੰਜੇ 'ਤੇ ਪਈ ਲਾਸ਼ ਨੂੰ ਗਲਵਕੜੀਆਂ ਪਾ ਕੇ ਲਾਡ ਲਡਾ ਰਹੇ ਇਕ ਅਨਭੋਲ ਬੱਚੇ ਦੀ ਮਾਸੂਮੀਅਤ ਨੇ ਘੂਕ ਸੁੱਤੇ ਪਏ ਪੰਜਾਬ ਨੂੰ ਨਸ਼ਿਆਂ ਵਿਰੁੱਧ ਲਾਮਬੰਦ ਕਰ ਦਿੱਤਾ ਹੈ। ਉਪਰੋਕਤ ਦੋਵੇਂ ਦਰਦਨਾਕ ਘਟਨਾਵਾਂ ਦੀਆਂ ਵੀਡੀਓਜ਼ ਪਿਛਲੇ ਦਿਨੀਂ ਸੋਸ਼ਲ ਮੀਡੀਆ 'ਤੇ ਵੱਡੀ ਪੱਧਰ 'ਤੇ ਪ੍ਰਸਾਰਿਤ ਹੋਈਆਂ, ਜਿਨ੍ਹਾਂ ਨੂੰ ਵੇਖ ਕੇ ਹਰ ਇਨਸਾਨੀ ਹਿਰਦਾ ਕੰਬ ਉਠਿਆ।

ਪਿਛਲੇ ਇਕ ਮਹੀਨੇ ਦੇ ਅੰਦਰ ਪੰਜਾਬ 'ਚ ੩੦ ਤੋਂ ਵੱਧ ਮੌਤਾਂ ਨਸ਼ਿਆਂ ਦੀ ਓਵਰਡੋਜ਼ ਕਾਰਨ ਹੋ ਚੁੱਕੀਆਂ ਹਨ। ਔਸਤਨ ਰੋਜ਼ਾਨਾ ੧ ਮੌਤ ਨਸ਼ਿਆਂ ਕਾਰਨ ਹੋ ਰਹੀ ਹੈ। ਮੌਤ ਦੇ ਇਸ ਤਾਂਡਵ ਨੇ ਪੰਜਾਬੀ ਭਾਈਚਾਰੇ ਨੂੰ ਝੰਜੋੜ ਕੇ ਰੱਖ ਦਿੱਤਾ ਹੈ। ਨਸ਼ਿਆਂ ਵਿਰੁੱਧ ਪੰਜਾਬੀ 'ਮਰੋ ਜਾਂ ਵਿਰੋਧ ਕਰੋ' ਦਾ ਨਾਅਰਾ ਲੈ ਕੇ ਨਿੱਤਰ ਆਏ ਹਨ। ਜੁਲਾਈ ਮਹੀਨੇ ਦਾ ਪਹਿਲਾ ਹਫ਼ਤਾ 'ਚਿੱਟੇ ਵਿਰੁੱਧ ਕਾਲਾ ਹਫ਼ਤਾ' ਵਜੋਂ ਮਨਾਇਆ ਗਿਆ ਹੈ। ਬੇਸ਼ੱਕ ਨਸ਼ਿਆਂ ਦੇ ਮਾਮਲੇ 'ਤੇ ਪੰਜਾਬ ਸਰਕਾਰ ਨੇ ਕੈਬਨਿਟ ਦੀ ਹੰਗਾਮੀ ਮੀਟਿੰਗ ਵਿਚ ਨਸ਼ਾ ਤਸਕਰਾਂ ਨੂੰ ਫ਼ਾਂਸੀ ਦੀ ਸਜ਼ਾ ਦੀ ਤਜਵੀਜ਼ ਰੱਖੀ ਹੈ, ਪਰ ਪੰਜਾਬ ਵਿੱਚੋਂ ਨਸ਼ਾਖੋਰੀ ਦਾ ਖ਼ਾਤਮਾ ਸਰਕਾਰ ਵੱਲੋਂ ਸਮੂਹਿਕ ਸਿੱਟਾਮੁਖੀ ਨੀਤੀਆਂ 'ਤੇ ਚੱਲਣ ਤੋਂ ਬਗ਼ੈਰ ਕਰਨਾ ਸੰਭਵ ਨਹੀਂ ਹੈ, ਕਿਉਂਕਿ ਨਸ਼ਿਆਂ ਦੀ ਸਮੱਸਿਆ ਕੇਵਲ ਕਾਨੂੰਨ ਵਿਵਸਥਾ ਦੀ ਨਹੀਂ ਹੈ। ਨਸ਼ਾਖੋਰੀ ਬਹੁ-ਪਰਤੀ ਆਰਥਿਕ, ਰਾਜਨੀਤਕ ਅਤੇ ਸਮਾਜਿਕ ਸੰਕਟ ਦਾ ਸਿੱਟਾ ਹੈ। 'ਨਸ਼ਾ-ਮੁਕਤ ਪੰਜਾਬ' ਸਿਰਜਣ ਲਈ ਸਮਾਜ ਦੀਆਂ ਸਮੁੱਚੀਆਂ ਇਕਾਈਆਂ ਦੀ ਭਰਵੀਂ ਸ਼ਮੂਲੀਅਤ ਨਾਲ ਸਰਕਾਰ ਵੱਲੋਂ ਬਹੁ-ਪੱਧਰੀ ਮੁਹਿੰਮ ਚਲਾਉਣੀ ਪਵੇਗੀ।

ਪੰਜਾਬ ਵਿੱਚੋਂ ਨਸ਼ਾ ਤਸਕਰੀ ਨੂੰ ਖ਼ਤਮ ਕਰਨ ਲਈ ਸਭ ਤੋਂ ਅਹਿਮ ਨਸ਼ਿਆਂ ਦੀ ਵੰਡ ਅਤੇ ਖਪਤ ਦੇ ਆਪਸੀ ਸੰਪਰਕ ਨੂੰ ਤੋੜਨਾ ਹੈ। ਖਪਤ ਜਾਂ ਲੋੜ ਖ਼ਤਮ ਕੀਤੇ ਬਗ਼ੈਰ ਕੋਈ ਵੀ ਕਾਨੂੰਨ, ਪੁਲਿਸ ਜਾਂ ਸਰਕਾਰ ਨਸ਼ਿਆਂ ਦੀ ਵੰਡ ਰੇਖਾ ਨੂੰ ਤੋੜ ਨਹੀਂ ਸਕਦੀ। ਛੋਟੇ-ਮੋਟੇ ਨਸ਼ਈਆਂ ਨੂੰ ਨਸ਼ਾ ਤਸਕਰੀ ਦੇ ਮੁਕੱਦਮੇ ਦਰਜ ਕਰਕੇ ਜੇਲਾਂ 'ਚ ਸੁੱਟਣ ਦੀ ਥਾਂ ਸਰੀਰਕ ਇਲਾਜ ਅਤੇ ਮਨੋਵਿਗਿਆਨਕ ਕੌਂਸਲਿੰਗ ਜ਼ਰੀਏ ਨਸ਼ੇ ਛੁਡਵਾਉਣੇ ਚਾਹੀਦੇ ਹਨ। ਨਸ਼ਾ ਤਸਕਰਾਂ, ਸਿਆਸਤ ਅਤੇ ਪੁਲਿਸ ਦੇ ਕਥਿਤ

*ਸ਼ਹੀਦ ਬਾਬਾ ਦੀਪ ਸਿੰਘ ਜੀ ਕਲੋਨੀ, ਸ੍ਰੀ ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ। ਮੋ: +੯੧੯੮੨੮੦-੭੦੦੦੮

ਨਾਪਾਕ ਗਠਜੋੜ ਨੂੰ ਤੋੜਨਾ ਪਵੇਗਾ। ਇਸ ਲਈ ਕੋਈ ਅਜਿਹੀ ਠੋਸ ਨੀਤੀ ਬਣਾਉਣੀ ਚਾਹੀਦੀ ਹੈ, ਜਿਸ ਨਾਲ ਪੁਲਿਸ 'ਤੇ ਕੁੰਡਾ ਕਾਨੂੰਨ ਦਾ ਰਹੇ, ਤਾਂ ਜੋ ਪੁਲਿਸ ਮਨਮਾਨੀਆਂ ਵੀ ਨਾ ਕਰ ਸਕੇ, ਜਿਸ ਤਰ੍ਹਾਂ ਕਿ ਖਾੜਕੂਵਾਦ ਨਾਲ ਨਿਪਟਣ ਦੀ ਆੜ ਹੇਠ ਮਨੁੱਖੀ ਅਧਿਕਾਰਾਂ ਦਾ ਘਾਣ ਹੋਇਆ, ਪਰ ਪੁਲਿਸ ਇਕ ਖ਼ੁਦਮੁਖਤਿਆਰ ਏਜੰਸੀ ਵਾਂਗ ਸਿਆਸੀ ਪ੍ਰਭਾਵ ਤੋਂ ਮੁਕਤ ਹੋਵੇ।

ਜਿੱਥੋਂ ਤਕ ਪੰਜਾਬ ਨੂੰ ਨਸ਼ਾ-ਮੁਕਤ ਕਰਨ ਦਾ ਸਵਾਲ ਹੈ, ਜੇਕਰ ਕਾਨੂੰਨੀ ਪੱਧਰ ਦੇ ਨਾਲ-ਨਾਲ ਸਮਾਜਿਕ ਤੇ ਮਨੋਵਿਗਿਆਨਕ ਪੱਧਰ 'ਤੇ ਵੀ ਇੱਛਾ-ਸ਼ਕਤੀ ਨਾਲ ਸਿੱਟਾਮੁਖੀ ਯੋਜਨਾਵਾਂ ਅਮਲ 'ਚ ਲਿਆਂਦੀਆਂ ਜਾਣ ਤਾਂ ਨਸ਼ਾ-ਮੁਕਤ ਪੰਜਾਬ ਸਿਰਜਿਆ ਜਾ ਸਕਦਾ ਹੈ। ਨੌਜਵਾਨ ਪੀੜ੍ਹੀ ਦੇ ਨਸ਼ਿਆਂ ਵਿਚ ਗਲਤਾਨ ਹੋਣ ਦਾ ਇਕ ਵੱਡਾ ਕਾਰਨ ਸਮਾਜਿਕ ਸਰੋਕਾਰਾਂ ਨਾਲੋਂ ਟੁੱਟਣਾ ਹੈ। ਸਾਡੀ ਸਿੱਖਿਆ ਪ੍ਰਣਾਲੀ ਨੌਜਵਾਨਾਂ ਨੂੰ ਸ੍ਵੈ-ਮੁਖੀ ਬਣਾ ਰਹੀ ਹੈ। ਨੌਜਵਾਨਾਂ ਨੂੰ ਵਿੱਦਿਅਕ ਡਿਗਰੀਆਂ ਲੈਣ ਤੋਂ ਬਾਅਦ ਕੇਵਲ ਨੌਕਰੀ ਦੀ ਭਾਲ ਰਹਿੰਦੀ ਹੈ ਅਤੇ ਢੁੱਕਵੀਂ ਨੌਕਰੀ ਨਾ ਮਿਲਣ ਕਾਰਨ ਘੋਰ ਨਿਰਾਸ਼ਾ ਉਨਾਂ ਨੂੰ ਨਸ਼ਿਆਂ ਦੀ ਦਲਦਲ ਵੱਲ ਧੱਕ ਰਹੀ ਹੈ। ਇਸ ਲਈ ਸਿੱਖਿਆ ਦੇ ਵਪਾਰੀਕਰਨ ਅਤੇ ਨਿੱਜੀਕਰਨ ਨੂੰ ਰੋਕ ਕੇ ਸਿੱਖਿਆ ਪ੍ਰਬੰਧ ਨੂੰ ਸੁਧਾਰਨਾ ਪਵੇਗਾ, ਤਾਂ ਜੋ ਸਿੱਖਿਆ ਹਾਸਲ ਕਰਨ ਦਾ ਉਦੇਸ਼ ਕੇਵਲ ਨੌਕਰੀ ਹਾਸਲ ਕਰਨ ਦੀ ਥਾਂ, ਸਮਾਜ 'ਚ ਗਿਆਨ ਦਾ ਪ੍ਰਕਾਸ਼ ਫ਼ੈਲਾਉਣਾ, ਸ਼ਖ਼ਸੀਅਤ ਉਸਾਰੀ ਤੇ ਹੱਥੀਂ ਕਿਰਤ ਕਰਨ ਦਾ ਸੱਭਿਆਚਾਰ ਪੈਦਾ ਕਰਨ ਵੱਲ ਸੇਧਿਤ ਹੋਵੇ। ਰੁਜ਼ਗਾਰ ਦੇ ਖੇਤਰ 'ਚ ਵੀ ਸਰਕਾਰ ਨੂੰ ਹਰ ਵਿਅਕਤੀ ਨੂੰ ਯੋਗਤਾ ਮੁਤਾਬਕ ਢੁੱਕਵਾਂ ਰਿਜ਼ਕ ਦੇਣ ਦੇ ਵਸੀਲੇ ਪੈਦਾ ਕਰਨੇ ਪੈਣਗੇ। ਸਰਕਾਰੀ ਨੌਕਰੀਆਂ ਤੋਂ ਇਲਾਵਾ ਨਿੱਜੀ ਉਦਯੋਗਾਂ, ਅਦਾਰਿਆਂ ਤੇ ਹੋਰ ਲਘੂ ਇਕਾਈਆਂ ਵਿਚ ਹਰੇਕ ਕਰਮਚਾਰੀ ਦੀ ਯੋਗਤਾ, ਵੇਤਨ, ਤਰੱਕੀ ਅਤੇ ਹੋਰ ਲਾਭ ਸਰਕਾਰ ਵਲੋਂ ਤੈਅ ਹੋਣੇ ਚਾਹੀਦੇ ਹਨ।

ਕਿਸੇ ਜ਼ਮਾਨੇ ਪੰਜਾਬ ਦੇ ਕਾਲਜਾਂ/ ਯੂਨੀਵਰਸਿਟੀਆਂ ਵਿਚ ਵਿਦਿਆਰਥੀਆਂ ਦੀਆਂ ਚੋਣਾਂ ਹੁੰਦੀਆਂ ਸਨ। ਚੋਣ ਪ੍ਰਕਿਰਿਆ ਬੇਸ਼ੱਕ ਦੋ-ਤਿੰਨ ਹਫ਼ਤਿਆਂ ਦੀ ਹੁੰਦੀ ਪਰ ਸਾਲ ਭਰ ਵਿਦਿਆਰਥੀ ਜਥੇਬੰਦੀਆਂ ਨਾਲ ਜੁੜੇ ਵਿਦਿਆਰਥੀ ਕਾਰਕੁੰਨ ਸਿੱਖਿਆ ਅਤੇ ਵਿਦਿਆਰਥੀਆਂ ਦੀ ਭਲਾਈ ਲਈ ਕੰਮ ਕਰਦੇ ਸਨ। ਇਹ ਵਿਦਿਆਰਥੀ ਚੋਣਾਂ ਸੂਬੇ ਦੀ ਸਿਆਸਤ ਲਈ ਵੀ ਨਰਸਰੀ ਦਾ ਕੰਮ ਕਰਦੀਆਂ ਸਨ। ਖਾੜਕੂਵਾਦ ਵੇਲੇ ਅਮਨ-ਕਾਨੂੰਨ ਦੇ ਲਿਹਾਜ਼ ਨਾਲ ਇਹ ਚੋਣਾਂ ਬੰਦ ਕਰ ਦਿੱਤੀਆਂ ਗਈਆਂ, ਪਰ ਅਮਨ-ਅਮਾਨ ਤੋਂ ਬਾਅਦ ਮੁੜ ਇਹ ਪਿਰਤ ਅਰੰਭ ਨਾ ਹੋ ਸਕੀ, ਜਦੋਂਕਿ ਸੁਪਰੀਮ ਕੋਰਟ ਵੀ ਉੱਚ ਸਿੱਖਿਆ ਅਦਾਰਿਆਂ ਅੰਦਰ ਵਿਦਿਆਰਥੀ ਚੋਣਾਂ ਕਰਵਾਉਣ ਦੇ ਆਦੇਸ਼ ਦੇ ਚੁੱਕੀ ਹੈ। ਹੁਣ ਸਿਆਸੀ ਨੇਤਾ ਪੈਰਾਸ਼ੂਟ ਰਾਹੀਂ ਆਉਣ ਲੱਗੇ ਹਨ ਅਤੇ ਪਰਿਵਾਰਵਾਦ, ਸਰਮਾਏਦਾਰੀ ਅਤੇ ਸਵਾਰਥ ਦੀ ਸਿਆਸਤ

ਅਮਰਵੇਲ ਬਣ ਚੁੱਕੀ ਹੈ। ਫਲਸਰੂਪ ਨੌਜਵਾਨ ਪੀੜੀ ਸਿਆਸਤ ਤੋਂ ਨਫ਼ਰਤ ਕਰਨ ਲੱਗੀ ਹੈ ਤੇ ਸਮਾਜ ਦੇ ਹਾਸ਼ੀਏ ਵੱਲ ਜਾ ਰਹੀ ਹੈ। ਜੇਕਰ ਪੰਜਾਬ ਵਿਚ ਕਾਲਜਾਂ/ ਯੂਨੀਵਰਸਿਟੀਆਂ ਦੀਆਂ ਚੋਣਾਂ ਸ਼ੁਰੂ ਕਰਵਾ ਦਿੱਤੀਆਂ ਜਾਣ ਤਾਂ ਸੂਬੇ ਦੀ ਨੌਜਵਾਨ ਪੀੜ੍ਹੀ ਨੂੰ ਰਾਜਨੀਤੀ 'ਚ ਥਾਂ ਮਿਲੇਗੀ, ਅਗਲੀ ਪੀੜੀ ਨੂੰ ਨਵੇਂ ਮੁੱਦੇ ਅਤੇ ਨਵੀਂਆਂ ਜ਼ਿੰਮੇਵਾਰੀਆਂ ਮਿਲਣਗੀਆਂ, ਸੰਵਾਦ ਦੇ ਨਵੇਂ ਯੁੱਗ ਦਾ ਅਰੰਭ ਹੋਵੇਗਾ ਅਤੇ ਨਵੀਆਂ ਸੰਭਾਵਨਾਵਾਂ ਉਭਰਨਗੀਆਂ।

'ਸੱਭਿਆਚਾਰਕ ਗਾਇਕੀ' ਦੇ ਨਾਂਅ 'ਤੇ ਪੰਜਾਬੀ ਜੀਵਨ 'ਚ ਨਸ਼ਿਆਂ ਨੂੰ ਉਤਸ਼ਾਹਿਤ ਕਰਨ ਦੇ ਰੁਝਾਨ ਨੂੰ ਠੱਲ ਪਾਉਣ ਲਈ ਵੀ ਸਰਕਾਰ ਅਤੇ ਸਮਾਜ ਨੂੰ ਸਾਂਝੇ ਯਤਨ ਕਰਨੇ ਪੈਣਗੇ। ਨਸ਼ਿਆਂ ਦੀ ਵਿਆਖਿਆ ਦੇ ਸੰਦਰਭ 'ਚ ਸ਼ਰਾਬ ਦੀ ਵਿਕਰੀ ਸਬੰਧੀ ਵੀ ਸਰਕਾਰ ਨੂੰ ਆਪਣੀਆਂ ਤਰਜੀਹਾਂ ਅਤੇ ਨੀਤੀਆਂ ਵਿਚ ਬਦਲਾਓ ਕਰਨਾ ਪਵੇਗਾ।

ਸੂਬਾ ਸਰਕਾਰ ਦਾ 'ਯੁਵਕ ਸੇਵਾਵਾਂ ਵਿਭਾਗ' ਅਤੇ ਕੇਂਦਰ ਦਾ 'ਨਹਿਰੂ ਯੁਵਾ ਕੇਂਦਰ' ਨੌਜਵਾਨਾਂ ਅੰਦਰ ਕਿਰਤ, ਸੇਵਾ ਭਾਵਨਾ ਅਤੇ ਅਨੁਸ਼ਾਸਨਬੱਧਤਾ ਪੈਦਾ ਕਰਨ ਦੇ ਉਦੇਸ਼ ਵਾਲੀਆਂ ਦੋ ਅਜਿਹੀਆਂ ਸੰਸਥਾਵਾਂ ਹਨ, ਜਿਨ੍ਹਾਂ ਦੀਆਂ ਗਤੀਵਿਧੀਆਂ ਪੰਜਾਬ ਵਿਚ ਨਾ-ਮਾਤਰ ਹੋ ਗਈਆਂ ਹਨ। ਜੇਕਰ ਪੰਜਾਬ ਸਰਕਾਰ ਆਪਣੇ 'ਯੁਵਾ ਭਲਾਈ ਵਿਭਾਗ' ਅਤੇ ਕੇਂਦਰ ਦੇ 'ਨਹਿਰੂ ਯੁਵਾ ਕੇਂਦਰ' ਨੂੰ ਸਰਗਰਮ ਕਰਨ ਦੇ ਨਾਲ-ਨਾਲ ਐਨ.ਸੀ.ਸੀ., ਐਨ.ਐਸ.ਐਸ., ਸਕਾਊਟਸ ਐਂਡ ਗਾਈਡਸ ਵਰਗੀਆਂ ਨੌਜਵਾਨ ਜਥੇਬੰਦੀਆਂ ਦੇ ਨਾਲ ਨੌਜਵਾਨਾਂ ਨੂੰ ਜੋੜੇ ਤਾਂ ਉਹ ਨਸ਼ੇ ਦੇ ਖਿਲਾਫ਼ ਇਕ ਵੱਡੀ ਸ਼ਕਤੀ ਦੇ ਰੂਪ ਵਿਚ ਖੜੇ ਹੋ ਸਕਦੇ ਹਨ। ਕਿਉਂਕਿ ਇਨ੍ਹਾਂ ਦੀਆਂ ਗਤੀਵਿਧੀਆਂ ਨੌਜਵਾਨਾਂ ਅੰਦਰ ਏਕਤਾ, ਅਨੁਸ਼ਾਸਨ ਅਤੇ ਸਮਾਜ ਪ੍ਰਤੀ ਸਮਰਪਣ ਭਾਵਨਾ ਕੁੱਟ-ਕੁੱਟ ਕੇ ਭਰਦੀਆਂ ਹਨ।

ਪਿੰਡਾਂ, ਸ਼ਹਿਰਾਂ ਦੇ ਗਲੀ-ਮੁਹੱਲਿਆਂ, ਮੋੜਾਂ ਤੇ ਉਜਾੜ ਪਈਆਂ ਥਾਵਾਂ 'ਤੇ ਦਿਨ ਢਲਦੇ ਬੇਵਜ੍ਹਾ ਇਕੱਤਰ ਹੁੰਦੀਆਂ ਅੱਲੜ ਮੁੰਡੀਰਾਂ ਨੂੰ ਦੇਖ ਕੇ ਨੌਜਵਾਨ ਪੀੜੀ ਦੀ ਮਨੋਦਸ਼ਾ ਨੂੰ ਸਮਝਣਾ ਔਖਾ ਨਹੀਂ ਹੈ ਕਿ ਸਾਡੀ ਅਜੋਕੀ ਦਿਸ਼ਾਹੀਣ ਨੌਜਵਾਨ ਸ਼ਕਤੀ ਕਿੱਧਰ ਨੂੰ ਜਾ ਰਹੀ ਹੈ? ਨੌਜਵਾਨਾਂ ਦੀਆਂ ਸਿਰਜਣਾਤਮਕ ਸਮਰੱਥਾਵਾਂ, ਉਨ੍ਹਾਂ ਦਾ ਉਬਾਲੇ ਮਾਰਦਾ ਜਵਾਨ ਲਹੂ, 'ਉਦੇਸ਼' ਵਿਹੂਣੀ ਜ਼ਿੰਦਗੀ ਕਾਰਨ ਵਿਹਲੜਪੁਣੇ ਤੇ ਵੈਲੀਪੁਣੇ ਦਾ ਸ਼ਿਕਾਰ ਹੋ ਰਿਹਾ ਹੈ। ਪਿੰਡਾਂ, ਸ਼ਹਿਰਾਂ ਦੇ ਮੁਹੱਲਿਆਂ 'ਚ ਨੌਜਵਾਨਾਂ ਦੇ ਨਿੱਕੇ-ਨਿੱਕੇ ਜਿੰਮਖਾਨੇ ਅਤੇ ਖੇਡ ਕਲੱਬ, ਰਚਨਾਤਮਕ ਰੁਚੀਆਂ ਨੂੰ ਉਭਾਰਨ ਤੇ ਸਮਾਜ ਪ੍ਰਤੀ ਜ਼ਿੰਮੇਵਾਰੀਆਂ ਨਿਭਾਉਣ ਦੇ ਸਮਰੱਥ ਬਣਾਉਣ ਵਾਲੇ ਪ੍ਰਤਿਭਾ ਖੋਜ ਕੇਂਦਰ ਬਣਾਉਣ ਦੀ ਲੋੜ ਹੈ, ਤਾਂ ਜੋ ਨੌਜਵਾਨ ਪੀੜ੍ਹੀ ਨੂੰ ਆਪੋ-ਆਪਣੀਆਂ ਪ੍ਰਤਿਭਾਵਾਂ ਅਤੇ ਸਮਰੱਥਾਵਾਂ ਨੂੰ ਉਜਾਗਰ ਕਰਦਿਆਂ ਜ਼ਿੰਦਗੀ ਦਾ 'ਮਕਸਦ' ਨਿਰਧਾਰਿਤ

ਕਰਨ ਦਾ ਸਬੱਬ ਮਿਲ ਸਕੇ। ਪਾਣੀ ਵਿਚ ਡੁੱਬਦੇ, ਅੱਗ ਵਿਚ ਘਿਰੇ ਕਿਸੇ ਮੁਸੀਬਤਜ਼ਦਾ ਨੂੰ ਬਚਾਉਣ, ਸੜਕ 'ਤੇ ਲੋੜਵੰਦ ਰਾਹਗੀਰ ਦੀ ਮਦਦ ਕਰਨ, ਇਸਤਰੀਆਂ ਪ੍ਰਤੀ ਸਤਿਕਾਰ ਤੇ ਵਿਹਾਰ ਦਾ ਸਲੀਕਾ, ਹਾਦਸਿਆਂ, ਆਫ਼ਤਾਂ ਤੇ ਸੰਕਟਕਾਲੀਨ ਹਾਲਤਾਂ 'ਚ ਸਮਾਜ ਤੇ ਮਨੁੱਖਤਾ ਦੀ ਸੇਵਾ ਕਰਨਾ ਆਦਿ ਗੁਣਾਂ ਦੀ ਹਰੇਕ ਨੌਜਵਾਨ ਨੂੰ ਮੁਹਾਰਤ ਦੇਣ ਦੀ ਲੋੜ ਹੈ।

ਸਾਡੇ ਸਮਾਜ ਦਾ ਆਪਣੀਆਂ ਅਮੀਰ ਰਵਾਇਤਾਂ ਅਤੇ ਸੱਭਿਆਚਾਰਕ ਕਦਰਾਂ-ਕੀਮਤਾਂ ਤੋਂ ਦੂਰ ਜਾਣ ਦਾ ਨਤੀਜਾ ਵੀ ਨੌਜਵਾਨ ਪੀੜ੍ਹੀ ਨੂੰ 'ਇਕੱਲਤਾ', 'ਨਿਰਾਸ਼ਤਾ' ਅਤੇ 'ਸਵਾਰਥਵਾਦ' ਵੱਲ ਧਕੇਲ ਰਿਹਾ ਹੈ। ਬਚਪਨ ਤੋਂ ਅੱਲੜ ਉਮਰ 'ਚ ਪ੍ਰਵੇਸ਼ ਕਰਦਿਆਂ ਮਨੁੱਖ ਦੇ ਜੀਵਨ 'ਚ ਸਰੀਰਕ ਅਤੇ ਮਾਨਸਿਕ ਤੌਰ 'ਤੇ ਅਹਿਮ ਤਬਦੀਲੀ ਆਉਂਦੀ ਹੈ। ਸਾਡੇ ਸਮਾਜ ਦਾ ਸੁਭਾਅ ਅਜਿਹਾ ਹੈ ਕਿ ਬਚਪਨ ਨੂੰ ਲਾਡ ਲਡਾਉਣ ਵਾਲੇ ਮਾਪੇ ਅੱਲੜ ਉਮਰ 'ਚ ਪ੍ਰਵੇਸ਼ ਕਰਦਿਆਂ ਹੀ ਬੱਚਿਆਂ ਨੂੰ ਅਣਗੌਲਿਆਂ ਕਰਨ ਲੱਗ ਜਾਂਦੇ ਹਨ। ਉਨਾਂ ਦਾ ਘਰ ਵਿਚ ਬੱਚਿਆਂ ਨਾਲ ਸੰਵਾਦ ਘੱਟ ਜਾਂਦਾ ਹੈ। ਜਾਂ ਫਿਰ ਕਈ ਮਾਪੇ ਅੱਲੜ ਬੱਚੇ ਨੂੰ ਵੀ ਬਚਪਨ ਵਾਂਗ ਹੀ ਲਾਡ ਲਡਾਉਂਦਿਆਂ 'ਵਿਗਾੜ' ਬੈਠਦੇ ਹਨ। ਹਾਲਾਂਕਿ ਮਾਪਿਆਂ ਲਈ ਬੱਚੇ ਦੀ ਇਹ ਉਮਰ ਉਸ ਦੀ ਭਾਵਨਾਤਮਕ ਸਥਿਤੀ ਨੂੰ ਸਮਝਣ ਅਤੇ ਉਨਾਂ ਨਾਲ ਇਕ ਚੰਗੇ ਦੋਸਤ ਵਜੋਂ ਜਜ਼ਬਾਤੀ ਸਾਂਝ ਪਾਉਣ ਦੀ ਹੁੰਦੀ ਹੈ। ਇਸੇ ਉਮਰੇ ਬੱਚੇ ਸਹੀ/ਗਲਤ ਦੀ ਪਛਾਣ ਨਾ ਹੋਣ ਕਾਰਨ ਅਕਸਰ ਗ਼ਲਤ ਆਦਤਾਂ ਦੇ ਸ਼ਿਕਾਰ ਹੋ ਜਾਂਦੇ ਹਨ। ਮਾਪਿਆਂ ਨੂੰ ਬੱਚਿਆਂ ਪ੍ਰਤੀ ਬਚਪਨ ਤੋਂ ਅੱਲੜ ਅਤੇ ਜਵਾਨੀ ਵਿਚ ਪ੍ਰਵੇਸ਼ ਦੌਰਾਨ ਆਪਣੀਆਂ ਜ਼ਿੰਮੇਵਾਰੀਆਂ ਨਿਭਾਉਣੀਆਂ ਚਾਹੀਦੀਆਂ ਹਨ। ਸਮਾਜ ਅੰਦਰ ਭਾਈਚਾਰਕ ਤੇ ਕੌਮੀ ਅਪਣੱਤ ਵਧਾਉਣ ਵਾਲੀਆਂ ਕਦਰਾਂ-ਕੀਮਤਾਂ; ਹੱਥੀਂ ਕਿਰਤ, ਆਤਮ-ਨਿਰਭਰਤਾ, ਸ੍ਵੈ-ਮਾਣ ਅਤੇ ਸੇਵਾ ਵਰਗੇ ਸੰਕਲਪਾਂ ਨੂੰ ਉਤਸ਼ਾਹਿਤ ਕਰਨ ਦੀ ਲੋੜ ਹੈ। ਹਰ ਵਿਅਕਤੀ ਨੂੰ ਵਿਅਕਤੀਗਤ ਪੱਧਰ 'ਤੇ ਨਸ਼ਿਆਂ ਦੇ ਖਿਲਾਫ਼ ਡਟਣਾ ਪਵੇਗਾ। ਸਮਾਜਿਕ ਉਥਾਨ ਦਾ ਕੰਮ ਕੇਵਲ ਸਰਕਾਰਾਂ ਅਤੇ ਸਿਆਸੀ ਪਾਰਟੀਆਂ 'ਤੇ ਹੀ ਨਹੀਂ ਛੱਡਿਆ ਜਾ ਸਕਦਾ। ਇਸ ਦੇ ਲਈ ਸਮੁੱਚੇ ਸਮਾਜ ਨੂੰ ਇਕਜੁੱਟ ਹੋਣਾ ਪਵੇਗਾ।

■

## ਜ਼ਿਲ੍ਹਾ ਗੁਰਦਾਸਪੁਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਲਖਬੀਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੯ ਅਪ੍ਰੈਲ, ੨੦੧੮ ਨੂੰ ਗੁਰਦੁਆਰਾ ਗਾਹਲੜੀ ਸਾਹਿਬ, ਜ਼ਿਲ੍ਹਾ ਗੁਰਦਾਸਪੁਰ ਵਿਖੇ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੩੨੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

*ਗਾਗਰ 'ਚ ਸਾਗਰ-- ੮੮*

# ਮਿੱਠੇ ਬੋਲਾਂ ਦੀ ਸ਼ਕਤੀ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਮਧੁਰ ਬਚਨ ਸਮਸਰਿ ਨ ਪੁਜਸਿ ਮਧੁ, ਕਰਕ ਸਬਦ ਸਰਿ ਬਿਖੁ ਨ ਬਿਖਮ ਹੈ॥*
*ਮਧੁਰ ਬਚਨ ਸੀਤਲਤਾ ਮਿਸਟਾਨ ਪਾਨ, ਕਰਕ ਸਬਦ ਸ-ਤਪਤ ਕਟੁ ਕਮ ਹੈ॥*
*ਮਧੁਰ ਬਚਨ ਕੈ ਤ੍ਰਿਪਤਿ ਅਉ ਸੰਤੋਖ ਸਾਂਤਿ, ਕਰਕ ਸਬਦ ਅਸੰਤੋਖ ਦੋਖ ਸ੍ਰਮ ਹੈ॥*
*ਮਧੁਰ ਬਚਨ ਲਗਿ ਅਗਮ ਸੁਗਮ ਹੋਇ, ਕਰਕ ਸਬਦ ਲਗਿ ਸੁਗਮ ਅਗਮ ਹੈ॥੨੫੬॥*
*(ਕਬਿੱਤ, ਭਾਈ ਗੁਰਦਾਸ ਜੀ)*

ਸੰਸਾਰ ਵਿਚ ਦੋਸਤੀ ਜਾਂ ਮਿੱਤਰਤਾ ਦਾ ਆਧਾਰ ਸਾਡੀ ਵਿਚਾਰਧਾਰਾ ਤੇ ਬੋਲ-ਬਾਣੀ ਹੀ ਹੈ। ਦਾਨਸ਼ਵਰਾਂ ਨੇ ਮਾਨਵਤਾ ਦੇ ਬੋਲਾਂ ਨੂੰ ਦੋ ਵਰਗਾਂ 'ਚ ਵਰਣਨ ਕੀਤਾ ਹੈ- 'ਚੰਗੇ ਬੋਲ ਤੇ ਮੰਦੇ ਬੋਲ'। ਸਿੱਖੀ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਨੇ ੩੧ਵੀਂ ਵਾਰ ਦੀ ਪਹਿਲੀ ਪਉੜੀ ਵਿਚ ਗੁਣ/ਅਵਗੁਣ ਦੀ ਵਿਚਾਰ ਕਰਦਿਆਂ ਫੁਰਮਾਇਆ- ਇਕ 'ਕਾਂ' ਦੀ ਕਾਂ-ਕਾਂ ਕਿਸੇ ਨੂੰ ਵੀ ਚੰਗੀ ਨਹੀਂ ਲੱਗਦੀ, ਪਰ ਕੋਇਲ ਦੀ ਮਿੱਠੀ ਬੋਲੀ ਸਭ ਦੇ ਮਨ ਨੂੰ ਭਾਉਂਦੀ ਹੈ। ਇਸੇ ਪ੍ਰਕਾਰ ਬੁਰੇ ਬੋਲਾਂ ਭਾਵ ਮੰਦੇ ਬੋਲਾਂ ਵਾਲਾ ਕਿਸੇ ਨੂੰ ਵੀ ਚੰਗਾ ਨਹੀਂ ਲੱਗਦਾ, ਪਰ ਮਿੱਠੇ ਬੋਲਾਂ ਵਾਲਾ ਜਗਤ ਵਿਚ ਮਿੱਤਰ ਸਨੇਹੀ ਬਣ ਕੇ ਮਾਣ/ਸਨਮਾਨ ਪਾਉਂਦਾ ਹੈ। ਕਥਨ ਹੈ:

*ਕਾਉ ਨ ਭਾਵੈ ਬੋਲਿਆ ਕੋਇਲ ਬੋਲੀ ਸਭਨਾਂ ਭਾਣੀ।*
*ਬੁਰਬੋਲਾ ਨ ਸੁਖਾਵਈ ਮਿਠਬੋਲਾ ਜਗਿ ਮਿਤੁ ਵਿਡਾਣੀ।* *(ਵਾਰ ੩੧:੧)*

ਅਜੋਕੇ ਸਮੇਂ 'ਚ ਘਰ-ਪਰਵਾਰਾਂ ਤੋਂ ਲੈ ਕੇ ਸਮੁੱਚੇ ਸਮਾਜ ਵਿਚ ਬਹੁਤੇ ਲੜਾਈਆਂ ਝਗੜੇ ਤੇ ਮਨ-ਮੁਟਾਵ ਮੰਦੇ ਬੋਲਾਂ ਸਦਕਾ ਹੀ ਹਨ। ਬੇਅੰਤ ਬੀਮਾਰੀਆਂ ਸਾਡੇ ਗੁਸੈਲੇ ਸੁਭਾਅ ਤੇ ਹੰਕਾਰੀ ਬਿਰਤੀਆਂ ਦਾ ਸਦਕਾ ਹੀ ਹਨ। ਕੁਝ ਸੱਜਣ ਉੱਚ-ਰੁਤਬਿਆਂ ਦੀ ਪਰਿਭਾਸ਼ਾ ਕੁਰੱਖਤ ਬੋਲਾਂ ਨੂੰ ਸਮਝੀ ਬੈਠੇ ਹਨ। ਹੋਰ ਤਾਂ ਹੋਰ ਬੇਅੰਤ ਧਾਰਮਿਕ ਸ਼ਖ਼ਸੀਅਤਾਂ ਵੀ ਮੰਦੇ ਬੋਲਾਂ ਦੇ ਜਾਲ ਵਿਚ ਉਲਝ ਗਈਆਂ ਹਨ। ਬਹੁਤਿਆਂ ਲਈ ਇਹ ਛੋਟੀ ਜਿਹੀ ਜ਼ੁਬਾਨ, ਵੱਡੀਆਂ ਦੁਸ਼ਮਣੀਆਂ ਸਹੇੜੀ ਬੈਠੀ ਹੈ। ਲੋਕ ਤੱਥ ਤੇ ਸਿਆਣਪਾਂ ਵੀ ਪ੍ਰੇਰਦੀਆਂ ਹਨ ਕਿ ਤੀਰ ਕਮਾਨ 'ਚੋਂ ਤੇ ਗੱਲ ਜ਼ੁਬਾਨ 'ਚੋਂ- ਇਹ ਇਕ ਵਾਰੀ ਨਿਕਲੀ ਵਾਪਸ ਨਹੀਂ ਮੁੜਦੀ। ਬੇ-ਬੁੱਧ ਬੰਦਿਆਂ ਦੇ ਨਿੱਜੀ ਭੇੜ ਨੇ ਅਮੀਰ ਸਿੱਖੀ ਪਰੰਪਰਾਵਾਂ ਤੇ ਸਿਧਾਂਤਾਂ ਉੱਪਰ ਵੀ ਮੰਦੇ ਬੋਲਾਂ ਦੀ ਬੁਛਾੜ ਕਰਕੇ ਆਪੋ-ਆਪਣੀ ਅਕਲ ਦਾ ਦੀਵਾਲੀਆਪਨ ਜੱਗ ਜਾਹਰ ਕਰ ਦਿੱਤਾ ਹੈ।

ਸਾਡੇ ਸਤਿਗੁਰਾਂ ਨੇ ਤਾਂ ਉਸ ਅਕਾਲ ਨੂੰ ਵੀ ਮਿੱਠੇ ਬੋਲਾਂ ਵਾਲਾ ਕਿਹਾ, ਤਾਂਕਿ

*ਪ੍ਰਿੰਸੀਪਲ, ਖਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: +੯੧੯੮੧੫੯-੮੫੫੫੯

ਉਸ ਦਾ ਨਾਮ ਲੈਣ ਵਾਲੇ ਤਾਂ ਜਪਣ ਵਾਲੇ ਵੀ ਮਿੱਠੇ ਬੋਲ ਬੋਲਣ। ਸਤਿਗੁਰਾਂ ਫੁਰਮਾਇਆ:

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥ (ਪੰਨਾ ੭੮੪)*

ਇਸੇ ਸੰਦਰਭ ਵਿਚ ਹੀ ਉਪਦੇਸ਼ ਹੈ:

*ਕੋਮਲ ਬਾਣੀ ਸਭ ਕਉ ਸੰਤੋਖੈ॥ (ਪੰਨਾ ੨੯੯)*

ਭਾਵ ਕਿ ਕੋਮਲ ਬਚਨ ਸਭਨਾਂ ਨੂੰ ਸੰਤੋਖ ਬਖ਼ਸ਼ਦੇ ਹਨ ਅਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਤਾਂ ਸਮੂਹ ਮਾਨਵਤਾ ਨੂੰ ਸਮਝਾਉਂਦੇ ਹਨ ਕਿ ਸਮੂਹ ਦੈਵੀ ਗੁਣਾਂ ਤੇ ਚੰਗਿਆਈਆਂ ਦਾ ਤੱਤ ਜਾਂ ਨਿਚੋੜ,ਮਿੱਠਤ ਅਤੇ ਨਿਮਰਤਾ ਵਿਚ ਹੈ:

*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥ (ਪੰਨਾ ੪੭੦)*

ਇਸੇ ਤਰ੍ਹਾਂ ਭਗਤ ਸ਼ੇਖ ਫਰੀਦ ਜੀ ਆਪਣੀ ਬਾਣੀ ਵਿਚ ਮਾਨਵਤਾ ਨੂੰ ਪ੍ਰੇਰਦੇ ਹੋਏ ਫਿੱਕਾ ਬੋਲਣ ਤੋਂ ਵਰਜਦੇ ਹਨ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥ (ਪੰਨਾ ੧੩੮੪)*

ਇਸੇ ਸੰਦਰਭ ਵਿਚ ਭਾਈ ਗੁਰਦਾਸ ਜੀ ਨੇ ਆਪਣੇ ਇਕ ਹੋਰ ਕਬਿੱਤ ਵਿਚ ਬਾਹਰੀ ਸੁਮੇਲਤਾ ਦਾ ਵਰਣਨ ਕਰਦਿਆਂ ਫਿਰ ਚੰਗੇ ਤੇ ਬੁਰੇ ਦਾ ਭੇਦ ਸਪਸ਼ਟ ਕੀਤਾ ਹੈ। ਜਿਵੇਂ ਲੋਕ ਮੁਹਾਵਰਾ ਹੈ ਕਿ 'ਹਰ ਚਮਕਦੀ ਸ਼ੈਅ ਸੋਨਾ ਨਹੀਂ ਹੁੰਦੀ।' ਇਸੇ ਪ੍ਰਕਾਰ ਬਾਹਰੀ ਰੂਪ ਤੇ ਚਿੰਨ੍ਹਾਂ ਦੇ ਇੱਕੋ ਜਿਹੇ ਹੁੰਦਿਆਂ ਵੀ ਸਭ ਇਕ ਸਮਾਨ ਨਹੀਂ ਹਨ। ਗੁਣ/ਅਵਗੁਣ, ਬੋਲ-ਬਾਣੀ, ਚੰਗੇ-ਮੰਦੇ ਪ੍ਰਭਾਵ ਹਰੇਕ ਨੂੰ ਵਿਸ਼ੇਸ਼ਤਾ ਤੇ ਸਤਿਕਾਰ ਪ੍ਰਦਾਨ ਕਰਦੇ ਹਨ। ਭਾਈ ਸਾਹਿਬ ਜੀ ਸਮਝਾਉਂਦੇ ਹਨ ਕਿ ਜਿਵੇਂ ਆਟਾ ਤੇ ਖੰਡ ਇੱਕੋ ਜਿਹੇ ਸਫੈਦ ਰੰਗ ਦੇ ਹੁੰਦਿਆਂ ਵੀ ਜੀਭ ਨਾਲ ਚਖੀਏ ਤਾਂ ਫਿੱਕੇ ਮਿੱਠੇ ਦਾ ਗਿਆਨ ਹੁੰਦਾ ਹੈ। ਇਸੇ ਪ੍ਰਕਾਰ ਸੋਨਾ ਤੇ ਪਿੱਤਲ ਪੀਲੇ ਰੰਗ ਦੇ ਇੱਕੋ ਜਿਹੇ ਹਨ ਪਰ ਪਾਰਖੂ ਸੋਨੇ ਦੀ ਮਹੱਤਤਾ ਦਾ ਗਿਆਨ ਦਿੰਦਾ ਹੈ। ਜਿਵੇਂ ਕਾਂ ਤੇ ਕੋਇਲ ਇੱਕੋ ਜੈਸੇ ਕਾਲੇ ਸਰੀਰ ਦੇ ਹੁੰਦਿਆਂ ਬੋਲਾਂ ਤੋਂ ਕੌੜੇ-ਮਿੱਠੇ ਕਰਕੇ ਪਹਿਚਾਣੇ ਜਾਂਦੇ ਹਨ ਜਾਂ ਕਹਿ ਲਓ ਕਿ ਸਾਧ ਤੇ ਅਸਾਧ ਬਾਹਰੀ ਚਿੰਨ੍ਹਾਂ ਕਰਕੇ ਇਕ ਹੁੰਦਿਆਂ ਵੀ ਕਰਨੀ ਕਰਤੂਤ ਕਰਕੇ ਲੱਛਣਾਂ ਤੋਂ ਪਹਿਚਾਣੇ ਜਾਂਦੇ ਹਨ। ਫੁਰਮਾਨ ਹੈ:

*ਜੈਸੇ ਚੂਨੋ ਖਾਂਡ ਸ੍ਵੇਤ ਏਕ ਸੇ ਦਿਖਾਈ ਦੇਤ,*
*ਪਾਈਐ ਤਉ ਸ੍ਵਾਦ ਰਸ ਰਸਨਾ ਕੈ ਚਾਖੀਐ॥*
*ਜੈਸੇ ਪੀਤ ਬਰਨ ਹੀ ਹੇਮ ਅਰੁ ਪੀਤਰ ਹੁਇ,*
*ਜਾਨੀਐ ਮਹਤ ਪਾਰਖਦ ਅਗ੍ਰ ਰਾਖੀਐ॥*
*ਜੈਸੇ ਕਊਆ ਕੋਕਿਲਾ ਹੈ ਦੋਨੋ ਖਗ ਸਿਆਮ ਤਨ,*
*ਬੂਝੀਐ ਅਸੁਭ ਸੁਭ ਸਬਦ ਸੁ ਭਾਖੀਐ ॥*

*ਤੈਸੇ ਹੀ ਅਸਾਧ ਸਾਧ ਚਿਹਨ ਕੈ ਸਮਾਨ ਹੋਤ,*
*ਕਰਨੀ ਕਰਤੂਤ ਲਗਿ ਲਛਨ ਕੈ ਲਾਖੀਐ॥੫੯੬॥*

*(ਕਬਿੱਤ, ਭਾਈ ਗੁਰਦਾਸ ਜੀ)*

ਇਸ ਲੇਖ ਦੀ ਸ਼ੁਰੂਆਤ ਵਿਚ ਦਿੱਤੇ ਕਬਿੱਤ ਰਾਹੀਂ ਵੀ ਭਾਈ ਗੁਰਦਾਸ ਜੀ ਸਮੁੱਚੀ ਮਾਨਵਤਾ ਨੂੰ ਉਪਦੇਸ਼ ਦਿੰਦੇ ਹਨ ਕਿ ਮਿੱਠੇ ਬੋਲਾਂ ਦੀ ਸ਼ਕਤੀ ਕੀ ਹੁੰਦੀ ਹੈ?

□ ਮਿੱਠੇ ਬੋਲਾਂ (ਮਧੁਰ ਬਚਨ) ਦੇ ਸਮਾਨ ਸ਼ਹਿਦ (ਮਧੁ) ਵੀ ਨਹੀਂ ਪੁੱਜ ਸਕਦਾ ਅਤੇ ਦੂਜੇ ਪਾਸੇ ਕੌੜੇ ਸ਼ਬਦਾਂ (ਕਰਕ ਸ਼ਬਦ) ਦੇ ਬਰਾਬਰ ਜ਼ਹਿਰ (ਬਿਖੁ) ਵੀ ਦੁਖਦਾਈ (ਬਿਖਮ) ਨਹੀਂ ਹੁੰਦਾ।

□ ਇਸੇ ਪ੍ਰਕਾਰ ਮਿੱਠੇ ਬੋਲ, ਮਿੱਠੇ ਰਸਪਾਨ (ਮਿਸਟਾਨ ਪਾਨ) ਕਰਨ ਦੀ ਤਰ੍ਹਾਂ ਸੀਤਲਤਾ ਵਰਤਾਉਣ ਵਾਲੇ ਹੁੰਦੇ ਹਨ, ਪਰ ਕੁਰੱਖਤ ਬੋਲਾਂ (ਕਰਕ ਸ਼ਬਦ) ਦੀ ਤਿੱਖੀ ਤੇ ਦੁਖਦਾਈ ਤਪਸ਼ (ਸ-ਤਪਤ) ਦੇ ਸਾਹਮਣੇ ਜ਼ਹਿਰ ਵਰਗੀ ਕੁੜੱਤਣ (ਕਟੁ) ਵੀ ਥੋੜੀ (ਕਮ) ਹੈ

□ ਮਿੱਠੇ ਬੋਲਾਂ ਦੇ ਸਦਕਾ ਤ੍ਰਿਪਤੀ, ਸੰਤੋਖ ਤੇ ਸ਼ਾਂਤੀ ਪ੍ਰਾਪਤ ਹੁੰਦੀ ਹੈ ਅਰ ਕਠੋਰ ਤੇ ਕੁੜੱਤਣ ਭਰਪੂਰ ਬੋਲਾਂ ਤੋਂ ਅਸ਼ਾਂਤੀ (ਅਸੰਤੋਖ), ਔਗੁਣ (ਦੋਖ) ਅਤੇ ਥਕੇਵਾਂ (ਸ੍ਰਮ) ਹੀ ਪੈਦਾ ਹੁੰਦਾ ਹੈ।

□ ਇਸੇ ਤਰ੍ਹਾਂ ਮਿੱਠੇ ਬੋਲਾਂ ਦੇ ਸਦਕਾ ਔਖਾ (ਅਗਮ) ਕੰਮ ਵੀ ਸੌਖਾ (ਸੁਗਮ) ਜੋ ਜਾਂਦਾ ਹੈ, ਪਰ ਕੌੜੇ ਬੋਲਾਂ ਦੇ ਕਾਰਨ ਸੌਖਾ ਤੇ ਸਰਲ ਕੰਮ ਵੀ ਔਖਾ ਹੋ ਜਾਂਦਾ ਹੈ।



## ਜੰਮੂ-ਕਸ਼ਮੀਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਤਰਨਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਗੁਰਦੁਆਰਾ ਸਾਹਿਬ ਛੇਵੀਂ ਪਾਤਸ਼ਾਹੀ, ਨੌਸ਼ਹਿਰਾ, ਜ਼ਿਲ੍ਹਾ ਰਾਜੌਰੀ ਅਤੇ ਗੁਰਦੁਆਰਾ ਸਿੰਘ ਸਭਾ, ਪਿੰਡ ਕੌਲਪੁਰ, ਸਾਂਬਾ (ਜੰਮੂ-ਕਸ਼ਮੀਰ) ਵਿਖੇ ਕ੍ਰਮਵਾਰ ੮ ਅਤੇ ੧੯ ਅਪ੍ਰੈਲ, ੨੦੧੮ ਨੂੰ ੨੨੧ ਅਤੇ ੧੩੫ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

# ਸਮੇਂ ਦਾ ਸਫ਼ਰ

-ਸ. ਦਮਨਜੀਤ ਸਿੰਘ*

ਸਮੇਂ ਦਾ ਵੀ ਮਿੱਤਰੋ ਸਫ਼ਰ ਨਿਆਰਾ
ਅੱਜ ਮਾਪੇ ਜਿੱਥੇ ਛੱਡੇ ਕਾਲ੍ਹ ਤੁਸੀਂ ਉੱਥੇ ਜਾਣਾ

ਮਾਪਿਆਂ ਦੀ ਮਿੱਠਤ ਕੌੜ ਅੱਜ ਜਾਪਦੀ
ਪਤਾ ਲੱਗੂ ਪਦਵੀ ਸੰਭਾਲੀ ਜਦੋਂ ਬਾਪ ਦੀ
ਨਿੱਤ ਦਾ ਕਲੇਸ਼ ਕਹਿੰਦੇ ਘਰੇ ਹੁੰਦਾ ਮਾੜਾ
ਅੱਜ ਮਾਪੇ ਜਿੱਥੇ ਛੱਡੇ . . .

ਦੋਵੇਂ ਭਰਾਵਾਂ ਨੇ ਪਾਈਆਂ ਦੋ ਕੋਠੀਆਂ
ਮਾਪਿਆਂ ਨੂੰ ਰੱਖਣ 'ਤੇ ਹੋ ਜਾਣ ਛੋਟੀਆਂ
'ਦਮਨ ਕੰਗ' ਐਸੇ ਨਾਲੋਂ ਚੰਗਾ ਏ ਉਜਾੜਾ
ਅੱਜ ਮਾਪੇ ਜਿੱਥੇ ਛੱਡੇ . . .

ਬਿਰਧ ਆਸ਼ਰਮ ਵਿਚ ਛੱਡ ਕੇ ਮਾਪੇ
ਆਖਦੇ ਓ ਜ਼ਿੰਦਗੀ ਦੇ ਮੁੱਕ ਗਏ ਸਿਆਪੇ
ਹਰ ਕੋਈ ਆਖੇ ਮੈਂ ਹੀ ਆ ਸਿਆਣਾ
ਅੱਜ ਮਾਪੇ ਜਿੱਥੇ ਛੱਡੇ . . .

ਖੰਨੇ ਵਾਲੇ ਦੀ ਗੱਲ ਦਾ ਅਹਿਸਾਸ ਉਦੋਂ ਹੋਣਾ
ਰੋਂਦਿਆਂ ਨੂੰ ਜਦੋਂ ਕਿਸੇ ਚੁੱਪ ਨਾ ਕਰਾਉਣਾ
ਪਛਤਾਵੇ ਨੇ ਦਿਲ ਵਿਚ ਪਾਉਣੀਆਂ ਦਰਾੜਾਂ
ਅੱਜ ਮਾਪੇ ਜਿੱਥੇ ਛੱਡੇ . . .

*#੬੦੭ ਕੰਗ ਨਿਵਾਸ, ਆਦਰਸ਼ ਕਾਲੋਨੀ, ਵਾਰਡ ਨੰ. ੬, ਖੰਨਾ (ਲੁਧਿਆਣਾ) ਮੋ: +੯੧੯੮੧੫੭-੩੫੨੫੬

[redacted]

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਦੀ ਅਗਵਾਈ 'ਚ ਵਫਦ ਕੇਂਦਰੀ ਵਿਦੇਸ਼ ਮੰਤਰੀ ਨੂੰ ਮਿਲਿਆ

ਸ੍ਰੀ ਅੰਮ੍ਰਿਤਸਰ, ੨ ਜੁਲਾਈ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਅਫਗਾਨਿਸਤਾਨ ਵਿਖੇ ਅੱਤਵਾਦੀ ਹਮਲੇ ਦੌਰਾਨ ਮਾਰੇ ਗਏ ਸਿੱਖਾਂ ਦੇ ਪਰਵਾਰਾਂ ਨੂੰ ਇੱਕ-ਇੱਕ ਲੱਖ ਰੁਪਏ ਦੀ ਸਹਾਇਤਾ ਰਾਸ਼ੀ ਦੇਣ ਅਤੇ ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਦਾ ਖਰਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਰਨ ਦਾ ਐਲਾਨ ਕੀਤਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬੁਲਾਰੇ ਤੇ ਵਧੀਕ ਸਕੱਤਰ ਸ. ਦਿਲਜੀਤ ਸਿੰਘ ਨੇ ਦੱਸਿਆ ਕਿ ਦੁਖਦ ਸਮੇਂ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੀੜਤਾਂ ਨੂੰ ਸਹਾਇਤਾ ਦੇਣ ਦਾ ਫੈਸਲਾ ਕੀਤਾ ਹੈ। ਉਨ੍ਹਾਂ ਦੱਸਿਆ ਕਿ ਇਸ ਹਮਲੇ ਦੌਰਾਨ ਮਾਰੇ ਗਏ ਸਿੱਖਾਂ ਦੇ ਪਰਵਾਰਾਂ ਨੂੰ ਇੱਕ-ਇੱਕ ਲੱਖ ਰੁਪਏ ਅਤੇ ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਦਾ ਖਰਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚੁੱਕਿਆ ਜਾਵੇਗਾ। ਇਸ ਦੇ ਨਾਲ ਹੀ ਜ਼ਖ਼ਮੀਆਂ ਨੂੰ ੫੦-੫੦ ਹਜ਼ਾਰ ਰੁਪਏ ਦੀ ਸਹਾਇਤਾ ਰਾਸ਼ੀ ਦਿੱਤੀ ਜਾਵੇਗੀ ਤਾਂ ਜੋ ਉਨ੍ਹਾਂ ਦੇ ਇਲਾਜ ਵਿਚ ਮਦਦ ਹੋ ਸਕੇ। ਸ. ਦਿਲਜੀਤ ਸਿੰਘ ਨੇ ਇਹ ਵੀ ਜਾਣਕਾਰੀ ਦਿੱਤੀ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਮੈਂਬਰ ਪਾਰਲੀਮੈਂਟ ਸ. ਸੁਖਦੇਵ ਸਿੰਘ ਢੀਂਡਸਾ, ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਮਨਜੀਤ ਸਿੰਘ ਜੀ.ਕੇ., ਘੱਟ ਗਿਣਤੀ ਕਮਿਸ਼ਨ ਦੇ ਸਾਬਕਾ ਚੇਅਰਮੈਨ ਸ. ਤਰਲੋਚਨ ਸਿੰਘ ਅਤੇ ਅਫਗਾਨਿਸਤਾਨ ਦੇ ਕੁਝ ਸਿੱਖਾਂ 'ਤੇ ਆਧਾਰਿਤ ਉੱਚ ਪੱਧਰੀ ਵਫਦ ਨੇ ਭਾਰਤ ਦੀ ਵਿਦੇਸ਼ ਮੰਤਰੀ ਸ੍ਰੀਮਤੀ ਸੁਸ਼ਮਾ ਸਵਰਾਜ ਨਾਲ ਮੁਲਾਕਾਤ ਕਰ ਕੇ ਅਫਗਾਨਿਸਤਾਨ ਅੰਦਰ ਸਿੱਖਾਂ 'ਤੇ ਹੋਏ ਹਮਲੇ ਸਬੰਧੀ ਵਿਸਥਾਰ ਵਿਚ ਗੱਲਬਾਤ ਕੀਤੀ ਅਤੇ ਉੱਥੋਂ ਦੇ ਸਿੱਖਾਂ ਦੀ ਜਾਨ-ਮਾਲ ਦੀ ਰਖਵਾਲੀ ਲਈ ਤੁਰੰਤ ਢੁਕਵੇਂ ਕਦਮ ਚੁੱਕਣ ਲਈ ਕਿਹਾ ਹੈ। ਵਫਦ ਨੇ ਕੇਂਦਰੀ ਮੰਤਰੀ ਨੂੰ ਕਿਹਾ ਕਿ ਜਲਦੀ ਤੋਂ ਜਲਦੀ ਇੱਕ ਸਰਕਾਰੀ ਵਫਦ ਅਫਗਾਨਿਸਤਾਨ ਭੇਜਿਆ ਜਾਵੇ, ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੁਮਾਇੰਦੇ ਵੀ ਸ਼ਾਮਲ ਹੋਣ। ਇਸ ਦੌਰਾਨ ਸ੍ਰੀਮਤੀ ਸੁਸ਼ਮਾ ਸਵਰਾਜ ਨੂੰ ਹਮਲੇ ਦੌਰਾਨ ਮਾਰੇ ਗਏ ਅਤੇ ਜ਼ਖ਼ਮੀ ਹੋਏ ਵਿਅਕਤੀਆਂ ਲਈ ਸਰਕਾਰੀ ਤੌਰ 'ਤੇ ਵਿਸ਼ੇਸ਼ ਸਹਾਇਤਾ ਦੇਣ ਦੀ ਅਪੀਲ

ਕੀਤੀ ਗਈ। ਵਫਦ ਮੈਂਬਰਾਂ ਨੇ ਇਹ ਵੀ ਕਿਹਾ ਕਿ ਜੇਕਰ ਜ਼ਖ਼ਮੀਆਂ ਨੂੰ ਇਲਾਜ ਲਈ ਭਾਰਤ ਲਿਆਉਣ ਦਾ ਪ੍ਰਬੰਧ ਕੀਤਾ ਜਾਵੇ ਤਾਂ ਬਿਹਤਰ ਹੋਵੇਗਾ, ਕਿਉਂਕਿ ਇਸ ਵਕਤ ਪੀੜਤਾਂ ਨੂੰ ਵੱਡੇ ਢਾਰਸ ਦੀ ਲੋੜ ਹੈ। ਬੁਲਾਰੇ ਨੇ ਦੱਸਿਆ ਕਿ ਕੇਂਦਰੀ ਵਿਦੇਸ਼ ਮੰਤਰੀ ਨੇ ਵਫਦ ਨੂੰ ਵਿਸ਼ਵਾਸ ਦਿਵਾਇਆ ਹੈ ਕਿ ਅਫ਼ਗਾਨਿਸਤਾਨ ਵਿਚ ਸਿੱਖਾਂ ਦੀ ਸੁਰੱਖਿਆ ਲਈ ਕਾਰਗਰ ਯਤਨ ਅਮਲ ਵਿਚ ਲਿਆਂਦੇ ਜਾਣਗੇ ਅਤੇ ਪੀੜਤਾਂ ਨੂੰ ਹਰ ਸੰਭਵ ਸਹਾਇਤਾ ਦੇਣ ਲਈ ਵਿਚਾਰ ਕੀਤਾ ਜਾਵੇਗਾ।

## ਇਤਿਹਾਸਿਕ ਯਾਦਗਾਰਾਂ ਦੀ ਅਣਦੇਖੀ ਕਰ ਕੇ ਸਰਕਾਰ ਜ਼ਿੰਮੇਵਾਰੀ ਤੋਂ ਨਾ ਭੱਜੇ -ਭਾਈ ਲੌਂਗੋਵਾਲ

ਸ੍ਰੀ ਅੰਮ੍ਰਿਤਸਰ ੧੪ ਜੁਲਾਈ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪੰਜਾਬ ਦੀ ਮੌਜੂਦਾ ਸਰਕਾਰ ਵੱਲੋਂ ਸਿੱਖ ਇਤਿਹਾਸ ਨਾਲ ਸੰਬੰਧਿਤ ਯਾਦਗਾਰਾਂ ਦੀ ਕੀਤੀ ਜਾ ਰਹੀ ਅਣਦੇਖੀ ਅਤੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਸੰਬੰਧਿਤ ਚੱਪੜਚਿੜੀ ਦੀ ਯਾਦਗਾਰ ਨੂੰ ਨਿੱਜੀ ਹੱਥਾਂ ਵਿਚ ਦੇਣ ਦੇ ਫੈਸਲੇ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ। ਭਾਈ ਲੌਂਗੋਵਾਲ ਨੇ ਆਖਿਆ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਅਗਵਾਈ ਵਾਲੀ ਪਿਛਲੀ ਅਕਾਲੀ ਸਰਕਾਰ ਵੱਲੋਂ ਨੌਜਵਾਨੀ ਨੂੰ ਆਪਣੀ ਵਿਰਾਸਤ ਨਾਲ ਜੋੜਨ ਦੇ ਮੰਤਵ ਨਾਲ ਇਤਿਹਾਸਿਕ ਯਾਦਗਾਰਾਂ ਬਣਾਈਆਂ ਗਈਆਂ ਸਨ, ਜਿਨ੍ਹਾਂ ਨੂੰ ਦੇਖ ਕੇ ਸਾਡੇ ਸ਼ਾਨਾਂਮੱਤੇ ਵਿਰਸੇ ਦੀ ਤਸਵੀਰ ਉਜਾਗਰ ਹੁੰਦੀ ਹੈ, ਪਰ ਦੁੱਖ ਦੀ ਗੱਲ ਹੈ ਕਿ ਇਨ੍ਹਾਂ ਯਾਦਗਾਰਾਂ ਨੂੰ ਨਿੱਜੀ ਹੱਥਾਂ ਵਿਚ ਦੇ ਕੇ ਸਰਕਾਰ ਆਪਣੀ ਜ਼ਿੰਮੇਵਾਰੀ ਤੋਂ ਭੱਜ ਰਹੀ ਹੈ। ਉਨ੍ਹਾਂ ਕਿਹਾ ਕਿ ਯਾਦਗਾਰਾਂ ਨਿੱਜੀ ਹੱਥਾਂ ਵਿਚ ਜਾਣ ਨਾਲ ਇਨ੍ਹਾਂ 'ਤੇ ਕਾਬਜ ਲੋਕ ਮਨਮਰਜੀ ਕਰਨਗੇ ਅਤੇ ਲੋਕਾਂ ਦੀ ਵੱਡੇ ਪੱਧਰ 'ਤੇ ਲੁੱਟ-ਖਸੁੱਟ ਸ਼ੁਰੂ ਹੋ ਜਾਵੇਗੀ। ਉਨ੍ਹਾਂ ਕਿਹਾ ਕਿ ਚਾਹੀਦਾ ਤਾਂ ਇਹ ਸੀ ਕਿ ਸਰਕਾਰ ਹੋਰ ਨਵੀਆਂ ਇਤਿਹਾਸਿਕ ਯਾਦਗਾਰਾਂ ਉਸਾਰਦੀ, ਪਰ ਇਹ ਤਾਂ ਪਹਿਲੀਆਂ ਨੂੰ ਵੀ ਸਾਂਭਣ ਤੋਂ ਕਿਨਾਰਾ ਕਰ ਰਹੀ ਹੈ। ਭਾਈ ਲੌਂਗੋਵਾਲ ਨੇ ਆਖਿਆ ਕਿ ਇਸ ਤੋਂ ਪਹਿਲਾਂ ਵੀ ਯਾਦਗਾਰਾਂ ਵਿਚ ਲੋਕ ਸਹੂਲਤਾਂ ਦੀ ਅਣਹੋਂਦ ਦੀਆਂ ਖ਼ਬਰਾਂ ਸਾਹਮਣੇ ਆ ਚੁੱਕੀਆਂ ਹਨ ਅਤੇ ਹੁਣ ਇਨ੍ਹਾਂ ਦੇ ਨਿੱਜੀਕਰਨ ਕਰਨ ਦੀ ਗੱਲ ਨੇ ਸਰਕਾਰ ਦੀ ਕਾਰਜ-ਸ਼ੈਲੀ ਨੂੰ ਸਵਾਲਾਂ ਦੇ ਘੇਰੇ ਵਿਚ ਲੈ ਆਂਦਾ ਹੈ। ਭਾਈ ਲੌਂਗੋਵਾਲ ਨੇ ਇਹ ਵੀ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੂੰ ਆਉਂਦੇ ਰਸਤੇ ਨੂੰ ਅਕਾਲੀ ਸਰਕਾਰ ਵੇਲੇ ਵਿਰਾਸਤੀ ਦਿੱਖ ਦੇ ਕੇ ਸੰਵਾਰਿਆ ਗਿਆ ਸੀ, ਪਰ ਇੱਥੇ ਵੀ ਮੌਜੂਦਾ ਸਰਕਾਰ ਦੀ ਅਣਗਹਿਲੀ ਕਾਰਨ ਸਾਫ-ਸਫਾਈ ਦਾ ਮੰਦਾ ਹਾਲ ਹੈ ਅਤੇ ਇਸ ਦੀ ਸਾਂਭ-ਸੰਭਾਲ ਨਾ ਹੋਣ ਕਾਰਨ ਇਸ ਦੀ ਦਿੱਖ ਵਿਗੜ ਰਹੀ ਹੈ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

◆ ਭਾਈ ਭਾਗ ਸਿੰਘ ਗ੍ਰੰਥੀ, ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਅਤੇ ਬਾਹਰਲੇ ਵੱਖ-ਵੱਖ ਸਥਾਨਾਂ 'ਤੇ ਮਹੀਨਾ ਮਾਰਚ- ੨੦੧੮ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦਾ ਵੇਰਵਾ:-

| ਮਿਤੀ | ਸਥਾਨ | ਪ੍ਰਾਣੀ |
|---|---|---|
| ੧-੩-੨੦੧੮ | ਗੁਰਦੁਆਰਾ ਸ਼ਹੀਦਾਂ, ਪਿੰਡ ਦੇਸੂ ਖੁਰਦ, ਸਿਰਸਾ (ਹਰਿਆਣਾ) | ੨੫ |
| ੧-੩-੨੦੧੮ | ਗੁਰਦੁਆਰਾ ਜਨਮ-ਸਥਾਨ ਬਾਬਾ ਬੁੱਢਾ ਸਾਹਿਬ ਜੀ, ਕੱਥੂਨੰਗਲ (ਸ੍ਰੀ ਅੰਮ੍ਰਿਤਸਰ) | ੦੭ |
| ੨-੩-੨੦੧੮ | ਤਖਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ (ਰੋਪੜ) | ੨੨੫ |
| ੪-੩-੨੦੧੮ | ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ | ੨੨੫ |
| ੭-੩-੨੦੧੮ | ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ | ੨੧੦ |
| ੭-੩-੨੦੧੮ | ਪਿੰਡ ਘਰਿਆਲਾ, ਜ਼ਿਲ੍ਹਾ ਤਰਨਤਾਰਨ | ੨੭ |
| ੧੦-੩-੨੦੧੮ | ਗੁਰਦੁਆਰਾ ਸਾਹਿਬ ਵੱਡਾ ਘਰ, ਪਿੰਡ ਸਰਾਏ ਅਮਾਨਤ ਖਾਂ (ਤਰਨਤਾਰਨ) | ੧੩੬ |
| ੧੧-੩-੨੦੧੮ | ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ | ੩੦੫ |
| ੧੧-੩-੨੦੧੮ | ਗੁਰਦੁਆਰਾ ਸਾਹਿਬ, ਪਿੰਡ ਬੰਡਾਲਾ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ | ੩੨ |
| ੧੧-੩-੨੦੧੮ | ਗੁਰਦੁਆਰਾ ਸਾਹਿਬ, ਪਿੰਡ ਮਾਨ ਸੈਡਵਾਲ, ਜ਼ਿਲ੍ਹਾ ਗੁਰਦਾਸਪੁਰ | ੧੬ |
| ੧੪-੩-੨੦੧੮ | ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ | ੨੦੧ |
| ੧੫-੩-੨੦੧੮ | ਗੁਰਦੁਆਰਾ ਸਾਹਿਬ ਚੜ੍ਹਦੀ ਪੱਤੀ, ਇਬਰਾਹੀਮਵਾਲ, (ਕਪੂਰਥਲਾ) | ੨੬ |
| ੧੭-੩-੨੦੧੮ | ਗੁਰਦੁਆਰਾ ਬੁੱਢਾ ਜੌਹੜ, ਡਾਂਬਲਾ (ਰਾਜਸਥਾਨ) | ੬੨ |

| | | |
|---|---|---|
| ੧੮-੩-੨੦੧੮ | ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ | ੨੬੩ |
| ੧੮-੩-੨੦੧੮ | ਗੁਰਦੁਆਰਾ ਸਾਹਿਬ ਚੱਕ ਸ. ਅਤਰ ਸਿੰਘ ਕੁੰਦੇ ਚੱਕ, ਕਠੂਆ (ਜੰਮੂ) | ੫੫ |
| ੧੮-੩-੨੦੧੮ | ਗੁਰਦੁਆਰਾ ਸਾਹਿਬ, ਪਿੰਡ ਚੀਚਾ ਸ੍ਰੀ ਅੰਮ੍ਰਿਤਸਰ | ੧੫੦ |
| ੨੧-੩-੨੦੧੮ | ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ | ੨੩੨ |
| ੨੫-੩-੨੦੧੮ | ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ | ੨੫੯ |
| ੨੬-੩-੨੦੧੮ | ਗੁਰਦੁਆਰਾ ਸਾਹਿਬ ਨਾਨਕਸਰ ਸੀਂਘੜਾ (ਹਰਿਆਣਾ) | ੧੦੫ |
| ੨੬-੩-੨੦੧੮ | ਗੁਰਦੁਆਰਾ ਸਾਹਿਬ, ਪਿੰਡ ਬੰਡਾਲਾ ਸ੍ਰੀ ਅੰਮ੍ਰਿਤਸਰ ਸਾਹਿਬ | ੮੭ |
| ੨੮-੩-੨੦੧੮ | ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ | ੩੧੭ |
| ੨੮-੩-੨੦੧੮ | ਗੁਰਦੁਆਰਾ ਸਾਹਿਬ, ਰਮਦਾਸ ਸ੍ਰੀ ਅੰਮ੍ਰਿਤਸਰ ਸਾਹਿਬ | ੧੦੦ |

◆ ਭਾਈ ਗੁਰਮੁਖ ਸਿੰਘ, ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ੧੧ ਮਾਰਚ, ੨੦੧੮ ਨੂੰ ਪਿੰਡ ਬੰਡਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੩੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

◆ ਸਿੱਖ ਮਿਸ਼ਨ ਹਰਿਆਣਾ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਗੁਰਦੁਆਰਾ ਨਿੰਮ ਸਾਹਿਬ, ਕੈਥਲ, ਗੁਰਦੁਆਰਾ ਸ੍ਰੀ ਸੁਖਮਨੀ ਸਾਹਿਬ, ਸੈਕਟਰ ੭ (ਕਰਨਾਲ), ਗੁਰਦੁਆਰਾ ਬਾਦਸ਼ਾਹੀ ਬਾਗ, ਅੰਬਾਲਾ ਸ਼ਹਿਰ ਅਤੇ ਗੁਰਦੁਆਰਾ ਸਿੰਘ ਸਭਾ ਰੈਜੀਮੈਂਟ ਬਜ਼ਾਰ, ਅੰਬਾਲਾ ਕੈਂਟ (ਹਰਿਆਣਾ) ਵਿਖੇ ਕ੍ਰਮਵਾਰ ੧੭, ੨੫ ਤੇ ੩੧ ਮਾਰਚ ਅਤੇ ੦੮ ਅਪ੍ਰੈਲ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੧੨੪ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

◆ ਭਾਈ ਹਰਪ੍ਰੀਤ ਸਿੰਘ, ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਬੜੂ ਸਾਹਿਬ ਅਕੈਡਮੀ, ਪਿੰਡ ਢੀਂਡਸਾ, ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ ਵਿਖੇ ੨੫ ਮਾਰਚ, ੨੦੧੮ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੪੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ■

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ

# ਦੋ-ਸਾਲਾ ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ

**ਪੰਜਾਬੀ/ਹਿੰਦੀ/ਅੰਗਰੇਜ਼ੀ ਮੀਡੀਅਮ ਵਿਚ ਕਰਵਾਇਆ ਜਾ ਰਿਹਾ ਹੈ।**

ਇਸ ਕੋਰਸ ਵਿਚ ਗੁਰਬਾਣੀ, ਇਤਿਹਾਸ, ਸਿੱਖ ਸਿਧਾਂਤ ਅਤੇ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ ਜਾਂਦੀ ਹੈ।

ਦਾਖ਼ਲਾ ਲੈਣ ਵਾਲੇ ਨੂੰ ਕੋਰਸ ਦੇ ਸਿਲੇਬਸ ਨਾਲ ਸੰਬੰਧਿਤ ਪਾਠ ਸਮੱਗਰੀ ਭੇਟਾ-ਰਹਿਤ ਦਿੱਤੀ ਜਾਂਦੀ ਹੈ।

 ਇਸ ਕੋਰਸ ਵਿਚ ਹਰ ਧਰਮ, ਹਰ ਖੇਤਰ ਨਾਲ ਸੰਬੰਧਿਤ ਵਿਅਕਤੀ, ਜਿਸ ਦੀ ਉਮਰ ੧੬ ਸਾਲ ਤੋਂ ਉੱਪਰ ਹੋਵੇ, ਦਾਖ਼ਲਾ ਲੈ ਕੇ ਘਰ ਬੈਠਿਆਂ ਦੋ ਸਾਲ ਵਿਚ ਸਿੱਖ ਧਰਮ ਸਬੰਧੀ ਭਰਪੂਰ ਜਾਣਕਾਰੀ ਪ੍ਰਾਪਤ ਕਰ ਸਕਦਾ ਹੈ।

 ਕੋਰਸ ਦੀ ਦਾਖ਼ਲਾ ਫੀਸ ਭਾਰਤੀ ਨਾਗਰਿਕਾਂ ਲਈ ਕੇਵਲ ੧੦੦/-ਰੁਪਏ ਅਤੇ ਵਿਦੇਸ਼ੀ ਨਾਗਰਿਕਾਂ ਲਈ ੩੦ ਅਮਰੀਕੀ ਡਾਲਰ ਜਾਂ ੨੦ ਪੌਂਡ (ਯੂ.ਕੇ.) ਜਾਂ ਭਾਰਤੀ ਮੁਦਰਾ ਵਿਚ ੧੫੦੦/-ਰੁਪਏ ਹੈ। ਦਾਖ਼ਲਾ ਫੀਸ ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਨਾਮ ਬੈਂਕ ਡਰਾਫਟ ਜਾਂ ਈ-ਮਨੀਆਰਡਰ ਜਾਂ ਨਗਦ ਰੂਪ ਵਿਚ ਦਫ਼ਤਰ, ਪੱਤਰ ਵਿਹਾਰ ਕੋਰਸ ਵਿਖੇ ਜਮ੍ਹਾਂ ਕਰਵਾਈ ਜਾ ਸਕਦੀ ਹੈ। ਇਸ ਸਬੰਧੀ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਸਾਹਿਬਾਨ ਜਾਂ ਸਿੱਖ ਮਿਸ਼ਨ ਦੇ ਇੰਚਾਰਜ ਸਾਹਿਬਾਨ ਨਾਲ ਵੀ ਸੰਪਰਕ ਕੀਤਾ ਜਾ ਸਕਦਾ ਹੈ।

 ਕੋਰਸ ਵਿੱਚੋਂ ਪਹਿਲਾ, ਦੂਸਰਾ ਅਤੇ ਤੀਸਰਾ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ ੫੧੦੦/-, ੪੧੦੦/- ਅਤੇ ੩੧੦੦/- ਰੁਪਏ ਦੀ ਰਾਸ਼ੀ ਨਾਲ ਸਨਮਾਨਿਤ ਕੀਤਾ ਜਾਂਦਾ ਹੈ ਅਤੇ ੮੦% ਤੋਂ ਵੱਧ ਅੰਕ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ੧੧੦੦/- ਰੁਪਏ ਪ੍ਰਤੀ ਵਿਦਿਆਰਥੀ ਦੇ ਕੇ ਸਨਮਾਨਿਤ ਕੀਤਾ ਜਾਂਦਾ ਹੈ।

ਚਿੱਠੀ-ਪੱਤਰ ਲਈ ਪਤਾ:-

ਇੰਚਾਰਜ, ਸਿੱਖ ਧਰਮ ਅਧਿਐਨ ਪੱਤਰ ਵਿਹਾਰ ਕੋਰਸ,
ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
ਫ਼ੋਨ: ੦੧੮੩-੨੫੫੩੯੬੨, ੦੧੮੩-੨੫੫੩੯੫੬-੫੯,
ਐਕਸ. ੩੨੨, ਫੈਕਸ: ੦੧੮੩-੨੫੫੩੯੧੯
(ਸਮਾਂ: ਸਵੇਰੇ ੯.੩੦ ਵਜੇ ਤੋਂ ਸ਼ਾਮ ੪.੩੦ ਵਜੇ ਤਕ)
www.pvcsgpc.org
E-mail: sikhstudiescc@gmail.com

ਸਹੀ/
ਸਕੱਤਰ ਧਰਮ ਪ੍ਰਚਾਰ ਕਮੇਟੀ,
(ਸ਼੍ਰੋਮਣੀ ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ।